# ਗੁਰਬਾਣੀ ਕੀਰਤਨ

ਕਰਤਾ–ਕਰਤਾਰ ਸਿੰਘ ਗਰੇਵਾਲ ਰੇਡੀਓ ਆਰਟਿਸਟ

ਗੁਰਬਾਣੀ ਦੇ ਚੋਣਵੇਂ ਚੋਣਵੇਂ ਸ਼ਬਦ ਜੋ
ਨਵੀਨ ਤਰਜ਼ਾਂ ਪਰ ਗਾਏ ਜਾ ਸਕਦੇ ਹਨ

ਪ੍ਰਕਾਸ਼ਕ

ਨਿਰੰਜਨ ਸਿੰਘ ਐਂਡ ਸੰਨਜ਼

ਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਸੀ ਅੰਮ੍ਰਿਤਸਰ

# ਇਸ ਪੁਸਤਕ ਬਾਰੇ

ਪਿਆਰੇ ਪਾਠਕ ਜਨੋ, ਆਪ ਨੂੰ ਪਤਾ ਹੀ ਹੈ ਕਿ ਅਜ ਕਲ ਗੁਰਬਾਣੀ ਦੇ ਸ਼ਬਦਾਂ ਨੂੰ ਰਾਗੀ ਤੇ ਆਮ ਗਵੱਈਯੇ ਸਜਨਃਤਕਰੀਬਨ ਸਭ ਗੁਰਦੁਆਰੇਆਂ ਵਿਚ ਅਜਕਲ ਦੀਆਂ ਫਿਲਮੀ ਤੇ ਰੇਡੀਊ ਆਦ ਦੀਆਂ ਤਰਜ਼ਾ ਪਰ ਗਾਇਨ ਕਰਦੇ ਹਨ। ਸਿਖਾਂ ਦੇ ਸਭ ਤੋਂ ਸਿਰਤਾਜ ਸ੍ਰੀ ਹਰਮੰਦਰ ਸਾਹਿਬ ਦੇ ਅੰਦਰ ਵੀ ਰਾਗੀ ਵੀਰਾਂ ਨੂੰ ਕੀਰਤਨ ਸਮੇਂ ਨਵੀਨ ਤਰਜ਼ਾਂ ਦੀ ਮਦਦ ਲੈਣੀ ਹੀ ਪੈਂਦੀ ਹੈ। ਉਹ ਵੀ ਕੀ ਕਰਨ, ਅਜ ਜਮਾਨੇ ਦੀ ਮੰਗ ਹੀ ਇਹੋ ਹੈ ਜੇ ਪੁਰ ਣੀਆਂ ਤਰਜਾਂ, ਟਿਊਨਾ, ਪਰ ਗਾਇਨ ਕਰਨ ਤਾਂ ਸੰਗਤਾਂ ਦਿਲ ਚਸਪੀ ਨਹੀਂ ਲੈਂਦੀਆ ਸੋ ਆਮ ਸੰਗਤਾਂ ਵੀ ਅਜੇਹੇ ਸ਼ਬਦ ਜੋ ਨਵੀਨ ਤਰਜ਼ਾ ਪਰ ਗਾਏ ਜਾ ਸਕਣ, ਚੋਖੇ ਸਮੇਂ ਤੋਂ ਮੰਗ ਕਰ ਰਹੀਆਂ ਸਨ ਉਨ੍ਹਾਂ ਦੀ ਇਸ ਮੰਗ ਨੂੰ ਪੂਰਾ ਕਰਨ ਲਈ ਅਸਾਂ ਕਿਨੇਕੁ ਕੋਸ਼ਸ਼ ਕੀਤੀ ਹੈ ਤੇ ਅਸੀਂ ਕਿਸ ਹਦ ਤਕ ਸਫਲ ਰਹੇ ਹਾਂ ਇਹ ਪਾਠਕ ਹੀ ਦਸਣਗੇ ਜੇ ਸੰਗਤਾਂ ਨੇ

ਸਾਡੇ ਇਸ ਯਤਨ ਨੂੰ ਸਲਾਹਿਆ ਤਾਂ ਇਸ ਸਿਲਸ ਨੇ ਦੀਆਂ ਹੋਰ ਲੜੀਆਂ ਵੀ ਸੰਗਤਾਂ ਦੀ ਭੇਟਾ ਕੀਤੀਆਂ ਜਾਣਗੀਆਂ। ਅਸਲ ਵਿਚ ਇਹ ਕੋਸ਼ਿਸ਼ ਇਸੀ ਲਈ ਕੀਤੀ ਗਈ ਹੈ ਕਿ ਸਾਡੇ ਨੌਜੁਆਨ ਲੜਕੇ ਲੜਕੀਆਂ ਜੋ ਹਰ ਵੇਲੇ ਫਿਲਮੀ ਗੀਤ ਹੀ ਗਾਉਂਦੇ ਰੈਹਿੰਦੇ ਹਨ। ਅਗੇ ਤੋਂ ਆਪਣੇ ਦਿਲਾਂ ਵਿਚ ਫਿਲਮੀ ਗੀਤਾਂ ਦੀ ਥਾਂ ਗੁਰਬਾਣੀ ਦੇ ਸ਼ਬਦਾਂ ਨੂੰ ਦੇਣ ਕੋਸ਼ਸ਼ ਇਹੋ ਕੀਤੀ ਗਈ ਹੈ ਕਿ ਪੁਸਤਕ ਵਧ ਤੋਂ ਵਧ ਸੁਖਲੀ ਤੇ ਸੁੰਦਰ ਬਣਾਈ ਜਾਵੇ ਤੇ ਸ਼ਬਦ ਜਿਉਂ ਦ ਤਿਉਂ ਧੀ ਰਖੇ ਜਾਣ, ਤਰਜਾਂ ਨਾਲ ਨਹੀਂ ਲਗਾਈਆਂ ਗਈਆਂ, ਕੇਹੜੀ ਤਰਜ਼ ਕਿਸ ਸ਼ਬਦ ਨਾਲ ਲਗ ਸਕਦੀ ਹੈ ਇਹ ਤਤਕਰੇ ਵਿਚ ਦਸਿਆ ਗਿਆ ਹੈ ਕੋਈ ਕਮੀ ਰੈਹ ਗਈ ਹੋਵੇ ਤਾਂ ਲਿਖਣਾ ਸਾਨੂੰ ਦਸਣ ਦੀ ਕਿਰਪਾਲਤਾ ਕਰਨੀ ਅਸੀਂ ਉਸ ਵਾਧੇ ਯਾ ਕੀਮਤੀ ਖਿਆਲ ਨੂੰ ਦੂਜੀ ਐਡੀਸ਼ਨ ਵਿਚ ਯੋਗ ਥਾਂ ਦਿਆਂਗੇ।

ਪ੍ਰਕਾਸ਼ਕ ਵਲੋਂ

:o-o:

| ਨੰ: | ਸ਼ਬਦ | ਤਰਜ਼ |
|---|---|---|
| ੧ | ਮੋਹਿਨ ਘਰ ਆਵੋ | ਨੈਨੋ ਸੇ ਨੈਨ ਮਿਲਾ |
| ੨ | ਧਨ ਰਾਮ ਦਾਸ ਗੁਰ | ਇਕ ਦਿਲ ਕੇ ਟੁਕੜੇ |
| ੩ | ਜਿਸ ਸਿਮ੍ਰਤ ਸਭ | ਦੇਖਾ ਕਰੋ ਭਗਵਾਨ |
| ੪ | ਆਵੋ ਮੀਤ ਪਿਆਰੇ | ਆਜਾ ੳ ਆਜਾ |
| ੫ | ਮੁਰਪਿਤ ਪੂਰਬ | ਅਬ ਕੋਈ ਟੂਟੇ ਹੂਏ |
| ੬ | ਸਾਧੂ ਸੰਗ ਸਖਾ | ਆਂਧੀਆਂ ਗਮ ਕੀ |
| ੭ | ਪੰਜ ਪਿਆਲੇ | ਆਏ ਭੀ ਵੋਹ ਗਏ ਭੀ |
| ੮ | ਭਾਗ ੜੇ ਹਰ | ਮੇਰਾ ਸੁੰਦਰ ਸੁਪਨਾ |
| ੯ | ਹਮ ਘਰ ਸਾਜਨ | ਪੰਛੀ ਬਾਵਰਾ ਚਾਂਦ ਸੇ |
| ੧੦ | ਸਤਿਗੁਰ ਨਾਨਕ ਪ੍ਰ: | ਆਂਧੀਆ ਗ਼ਮ ਕੀ |
| ੧੧ | ਜਿੰਦੂ ਤੂ ਮੀਠੇ | ਬਾਦਲ ਧੀਰੇ ਧੀਰੇ |
| ੧੨ | ਧਨ ਧਨ ਹਮਾਰੇ | ਇਕ ਦਿਲ ਕੇ ਟੁਕੜੇ |
| ੧੩ | ਦੀਨ ਦੁਨੀਆਂ | ਬਾਂਕੇ ਨੈਨਾ ਵਾਲਿਆ |

| ਨੰ: | ਸ਼ਬਦ | ਤਰਜ਼ |
|---|---|---|
| ੨੭ | ਦਿਨ ਰਾਤੀ ਆਰਾਧੋ | ਦੀਵਾਲੀ ਫਿਟਆਗਏ੧ |
| ੨੮ | ਸੇਟੀ ਸੰਗਤ ਪੋਚ | ਅਖੀਆਂ ਮਿਲਾ ਕੇ |
| ੨੯ | ਏ ਕਸਿਮਰ ਏਕ | ਅਬ ਕੋਈ ਟੂਟੇ ਹੂਏ |
| ੩੦ | ਮੂ ਲਾਲਨ ਸਿਉ | ਮੁਝੇ ਛੋੜ ਪੀਆ |
| ੩੧ | ਦੋਇ ਦੋਇ ਲੋਚਨ | ਅਬਡਰਨੇਕੀਕੋਈਬਾਤ |
| ੩੨ | ਘਰ ਬਾਹਰ ਤੇਰਾ | ਅਪਣੇ ਕੋਠੇ ਮੈ ਖੜਾ |
| ੩੩ | ਅਬਨਾਸੀ ਜੀਅਨ | ਹਮ ਹੈ ਦੁਖੀਆ |
| ੩੪ | ਮਿਲੋ ਸੰਤਨ ਕੇ ਸੰਗ | ਤਾਰੋ ਭਰੀ ਰਾਤ ਹੈ |
| ੩੫ | ਮੇਰੇ ਮਨ ਮੁਖੋ ਹਰ | ਆਏ ਭੀ ਵੋ ਗਏ ਭੀ |
| ੩੬ | ਮਾਈ ਮੋਹਿ ਪ੍ਰੀਤਮ | ਵਫਾਏ ਮੇਰੀ ਅਜ਼ਮਾਓ |
| ੩੭ | ਪ੍ਰਭ ਜੀ ਤੂੰ ਮੇਰੇ ਪ੍ਰਾਨ | ਓ ਜਾਨੇ ਵਾਲੇ ਬਾਲਮ |
| ੩੮ | ਮੈ ਅੰਧਲੇ ਕੀ ਟੇਕ | ਜਬਤੁਮਹੀਨਹੀਅਪਨੇ |

| ਨੰ: | ਸ਼ਬਦ | ਤਰਜ਼ |
|---|---|---|
| ੩੯ | ਵੀਵਾਹ ਹੋਆ | ਸੁਬਾ ਹੂਈ ਔਰ ਪੰਛੀ |
| ੪੦ | ਹਲੇ ਯਾਰਾ ਹਲੇ | ਪੀ ਪੀ ਦੀ ਬੋਲੀ ਨ |
| ੪੨ | ਪ੍ਰਭ ਤੇਰੇ ਪਗ ਕੀ | ਤੇਰੇ ਪਿਛੇ ਹੋਈਆਂ |
| ੪੩ | ਰੇ ਮਨ ਰਾਮ ਸਿਉ | ਸਮੈ ਤੂੰ ਜਲਦੀਰ ਬੀਤ |
| ੪੪ | ਕੁਚਲ ਕਠੋਰ | ਅਬ ਕੋਈ ਟੂਟੇ ਹੂਏ |
| ੪੫ | ਜੈਸਾ ਸਤਿਗੁਰ | ਮੇਰੇ ਲੀਏ ਜਹਾਨ ਮੇ |
| ੪੬ | ਆਵੋ ਸਜਨਾ | ਪੰਛੀ ਬਾਵਰਾ ਚਾਂਦ ਸੇ |
| ੪੭ | ਪੂਰੀ ਆਸਾ ਜੀ | ਪੀ ਪੀ ਦੀ ਬੋਲੀ ਨ |
| ੪੮ | ਜਪ ਗੋਬਿੰਦ | ਜਬ ਉਸਨੇ ਗੇਸੂ ਬਿਖ: |
| ੪੯ | ਸੁਨੋ ਬਿਨੰਤੀ | ਨੈਨਾ ਸਿਉ ਨੈਨ ਮਲਾਕੇ |
| ੫੦ | ਮਾਗਉ ਰਾਮ ਤੇ | ਪੰਛੀ ਜਾ, ਪੀਛੇ ਰਹਾ ਹੈ |
| ੫੧ | ਮੋਤੀ ਤ ਮੰਦਰ | ਬਾਂਕੇ ਨੈਨਾ ਵਾਲਿਆ |

ੴ ਸਤਿ ਗੁਰ ਪ੍ਰਸਾਦਿ

## ਪ੍ਰਾਰਥਨਾ

ਰਾਖਿ ਲੇਹੁ ਹਮ ਤੇ ਬਿਗਰੀ॥
ਸੀਲ ਧਰਮੁ ਜਪੁ ਭਗਤਿ ਨ ਕੀਨੀ
ਹਉ ਅਭਿਮਾਨ ਟੇਢ ਪਗਰੀ ॥
॥੧॥ ਰਹਾਉ ॥
ਅਮਰ ਜਾਨਿ ਸੰਚੀ ਇਹ ਕਾਇਆ
ਇਹ ਮਿਥਿਆ ਕਾਚੀ ਗਗਰੀ॥
ਜਿਨਹਿ ਨਿਵਾਜ ਸਾਜਿ ਹਮ ਕੀਏ
ਤਿਸਹਿ ਬਿਸਾਰਿ ਅਵਰ ਲਗਰੀ॥੧।
ਸੰਧਿਕ ਤੋਹਿ ਸਾਧ ਨਹੀਂ ਕਹੀਅਉ
ਸਰਨਿ ਪਰੇ ਤੁਮਰੀ ਪਗਰੀ॥
ਕਹਿ ਕਬੀਰ ਇਹ ਬਿਨਤੀ ਸੁਨੀਅਹੁ
ਮਤ ਘਾਲਹੁ ਜਮ ਕੀ ਖਬਰੀ॥੨॥੬॥

## ਸ਼ਬਦ ਨੰ: ੧

ਮੋਹਨ ਘਰ ਆਵੋ ਕਰਉ ਜਦਰੀਆ
ਮਾਣ ਕਰਉ ਅਭਮਾਨੇ ਬੋਲਉ
ਭੂਲ ਚੂਕ ਤੇਰੀ ਪ੍ਰਿਆ ਚਿਰੀਆ
ਨਿਕਟ ਸ਼ਨੋ ਅਰ ਪੇਖਉ ਨਾਹੀਂ
ਭਰਮ ਭਰਮ ਦੁਖ ਭਰੀਆ
ਹੋਇ ਕਿਰਪਾਲ ਗੁਰ ਲਾਹਿ ਪਾਰ
ਦੇਹੁ ਮਿਲੋੵ ਲਾਲ ਮਨ ਹਰੀਆ
ਏਕ ਨਿਮਖ ਜਉ ਬਿਸਰੋ ਸੁਆਮੀ
ਜਾਨੋ ਕੋਟ ਦਿਵਸ ਲਖ ਬਰੀਆ
ਸਾਧ ਸੰਗਤ ਕੀ ਭੀਰ ਜ਼ਪਾਈ
ਤਉ ਨਾਨਕ ਪ੍ਰਿਆ ਸੰਗ ਮਿਰੀਆ

ਤਰਜ਼ ਦੀ ਟੇਡ

---

ਅਸਾਬਾਈ

ਮੋਹਿਨ ਘਰ ਆਵੋ

ਮੋਹਿਨ ਘਰ ਆਵੋ

ਕਹਉ ਜੀ ਜ਼ਦਰੀਆ' ... ... ... ...

ਅੰਤਰਾ

ਮਾਣ ਕਰਉ ਅਭਮਾਨੇ ਜੀ

ਬੋਲਉ

ਅਭਮਾਨੇ ਜੀ ਬੋਲਉ

ਭੂਲ ਚੂਕ ਤੇਰੀ ਤੇਰੀ ਪ੍ਰਿਆ

ਚਿਰੀਆ ਕਰਉ ... ... ... ...

ਮੋਹਿਨ ਘਰ ... ... ... ...

---

ਧਨ ਧਨ ਰਾਮ ਦਾਸ ਗੁਰੁ ਜਿਨ ਸਿਰਿਆ
ਤਿਨਹਿ ਸਵਾਰਿਆ ਪੂਰੀ ਹੋਈ
ਕਰਾਮਾਤ ਆਪ ਸਿਰਜਨ ਹਾਰੇ ਧਾਰਿਆ
ਸਿਖੀ ਅਤੇ ਸੰਗਤੀ ਪਾਰ ਬ੍ਰਹਮ ਕਰ
ਨਿਮਸਕਾਰਿਆ । ਅਟਲ ਅਥਾਹ
ਅਤੋਲ ਅਥਾਹ ਅਤੋਲ ਤੂ ਤੇਰਾ
ਅੰਤ ਨ ਪਾਰਵਾਰਿਆ ਲਬ ਲੋਭ
ਕਾਮ ਕ੍ਰੋਧ ਮੋਹ ਮਾਰ ਕਢੇ ਤੁਧ
ਸਪਰਵਾਰਿਆ ਜਿਨੀ ਤੂ ਸੇਵਿਆ
ਭਾਉਕਰ ਸੇ ਤੁਧ ਪਾਰਉਤਾਰਿਆ
ਧਨ ਸੁਤੇਰਾ ਥਾਨ ਹੈ ਸਚ ਤੇਰਾ
ਪੈਸਕਾਰਿਆ ਨਾਨਕ ਤੂੰ ਲਹਿਣਾ
ਤੂ ਗੁਰਅਮਰੂ ਤੂ ਵੀਚਾਰਿਆ
ਗੁਰਡਿਠਾ ਤ ਮਨ ਧਾਰਿਆ

## ਗਾਇਨ ਕਰਨ ਦਾ ਤਰੀਕਾ

ਅਸਥਾਈ

ਧਨ ਧਨ ਧਨ ਰਾਮ ਦਾਸ ਗੁਰ
ਜਿਨ ਸਿਰਿਆ ਤਨਿਹ ਜੀ
ਸਵਾਰਿਆ ( ੨ )

ਅੰਤਰਾ

ਹਾ ਸਿਖੀ ਅਤੇ ਸੰਗਤੀ ਪਾਰ
ਬ੍ਰਹਮ ਕਰ ਨਮਸਕਾਰਿਆ

ਧ5 ਧ5 ... ... ... ...

ਹਾਂ ਅਟਲ ਅਥ ਹ ਅਤੋਲ ਤੂੰ
ਤੇਰਾ ਅੰ ; ਨ ਪਾਰਾਵਾਰਿਆ

ਧਨ ਧਨ ... ... ... ...

## ਸ਼ਬਦ ਨੰ: ੩

ਜਿਸ ਸਿਮ੍ਰਤ ਸਬ ਕਿਲ ਵਿਖ ਨਾਸਹਿ ਪਿਤਰੀ ਹੋਇ ਉਧਾਰੋ ਸੋ ਹਰ ਹਰ ਤੁਮ ਸਦ ਹੀ ਜਾਪੋ ਜਾਕਾ ਅੰਤ ਨ ਪਾਰੋ। ਪੂਤਾ ਮਾਤਾ ਕੀ ਆਸੀਸ ਨਿਮਖ ਨ ਬਿਸਰੋ ਤੁਮ ਕੋ ਹਰ ਹਰ ਸਦਾ ਭਜੋ ਜਗਦੀਸ ਸਤਿ ਗੁਰ ਤੁਮ ਕੋ ਹੋਇ ਦਿਆਲਾ ਸਤ ਸੰਗਤ ਤੇਰੀ ਪ੍ਰੀਤ। ਕਾਪੜ ਪਤ ਪਰਮੇਸਰ ਰਾਖੀ ਭੋਜਨ ਕੀਰਤਨ ਨੀਤ। ਅਮ੍ਰਿਤ ਪੀਉ ਸਦਾ ਚਿਰ ਜੀਉ ਹਰ ਸਿਮ੍ਰਤ ਅਨੰਦ ਅਨੰਤਾ। ਰੰਗ ਤਮਾਸਾ ਪੂਰਨ ਆਸਾ ਕਬਹੂ ਨ ਬਿਆਪੇ ਚਿੰਤਾ। ਭਵਰ ਤੁਮਾਰਾ ਇਹ ਮਨ ਹੋਵੇ ਹਰ ਚਰਨਾ ਹੋਇ ਕਉਲਾ। ਨਾਨਕ ਦਾਸ ਉਨ ਸੰਗ ਲਪਟਾਇਓ ਜਿਉ ਬੂੰਦੇ ਚਾਤ੍ਰਿਕ ਪਊਲਾ।

---

ਅਸਥਾਈ

ਮਾਤਾ ਕੀ ਅਸੀਸ ਪੂਤਾ
ਹਾਂ ਮਾਤਾ ਕੀ ਹਾਂ ਮਾਤਾ ਕੀ

ਅੰਤਰਾ

ਹਾਂ ਨਿਮਖ ਨ ਬਿਸਰੋ ਤੁਮ ਕੋ ਹਰਿ
ਹਰਿ ਸਦਾ ਭਜੋ ਜਗਦੀਸ
ਹਾਂ ਮਾਤਾ ... ... ... ...
ਹਾਂ ਜਿਸ ਸਿਮ੍ਰਤ ਸਬ ਕਿਲ ਵਿਖ
ਨਾਸਹਿ ਪਿਤਰੀ ਹੋਇ ਉਧਾਰੋ
ਸੋ ਹਰ ਹਰ ਤੁਮ ਸਦ ਹੀ ਜਾਪੋ
ਜਾਕਾ ਅੰਤ ਨ ਪਾਰੋ ਹਾਂ ਮਾਤਾ ... ... ... ...

## ਸ਼ਬਦ ਨੰ: ੪

ਆਵੋ ਮੀਤ ਪਿਆਰੇ
ਮੰਗਲ ਗਾਵ ਨਾਰੇ

ਸਚ ਮੰਗਲ ਗਾਵੋ ਤਾਂ ਪ੍ਰਭ
ਭਾਵੇ ਸੋਹਿਲੜਾ ਜੁਗ ਚਾਰੇ
ਆਪਨੇ ਘਰ ਆਇਆ ਥਾਨ
ਸੁਹਾਇਆ। ਕਾਰਜ ਸਬਦ
ਸਵਾਰੇ। ਗਿਆਨ ਮਹਾ ਰਸ
ਨੇਤ੍ਰੀ ਅੰਜਨ ਤ੍ਰੈ ਭਵਣ ਰੂਪ
ਦਿਖਾਇਆ–ਸੁਖੀ ਮਿਲ ਰਸ
ਮੰਗਲ ਗਾਵੋ। ਹਮ ਘਰ
ਸਾਜਨ ਆਇਆ।

## ਗਾਇਨ ਕਰਨ ਦਾ ਤਰੀਕਾ

---

ਅਸਥਾਈ

ਆਵਹੁ ਆਵਹੁ ( ੨ )

ਮੀਤ ਪਿਆਰੇ

ਮੰਗਲ਼ ਗਾਵੋ ਨਾਰੋ ( ੨ )

ਅੰਤਰਾ

ਸਚ ਮੰਗਲ ਗਾਵੈ ਤਾਂ ਪ੍ਰਭ

ਭਾਵੈ ਸੋਹਿਲੜਾ ਜੁਗ ਚਾਰੇ

ਆਵਹੁ ... ... ... ...

ਅਪਨੈ ਘਰ ਅ ਇਆ ਥਾਨ

ਸੁਹਾਇਆ ਕਾਰਜ ਸਬਦ ਸਵਾਰੇ

ਆਵਹੁ ... ... ... ...

---

ਮੁਰ ਪਿਤ ਪੂਰਬ ਕੀਅਸ ਪਿਆਨਾ
ਭਾਂਤ ਭਾਂਤ ਕੇ ਤੀਰਥ ਨ੍ਹਾਨਾ
ਤਹੀ ਪ੍ਰਕਾਸ਼ ਹਮਾਰਾ ਭਇਓ
ਪਟਣਾ ਸ਼ਹਿਰ ਵਿਖੇ ਭਵ ਲਇਓ
ਜਬ ਹੀ ਜਾਤ ਤ੍ਰਿਬੇਣੀ ਭਏ
ਪੁਨ ਦਾਨ ਦਿਨ ਕਰਤ ਬਿਤੱਏ
ਕੀਨੀ ਅਨਕ ਭਾਂਤ ਤਨ ਰਛਾ
ਦੀਨੀ ਭਾਂਤ ਭਾਂਤ ਕੀ ਸਿਛਾ
ਜਬ ਹਮ ਧਰਮ ਕਰਮ ਮੋ ਆਏ
ਦੇਵ ਲੋਕ ਤਬ ਪਿਤਾ ਸਿਧਾਏ

## ਗਾਇਨ ਕਰਨ ਦਾ ਤਰੀਕਾ

---

ਅਸਥਾਈ

ਤਹੀ ਪ੍ਰਕਸ਼ ਹਮਾਰਾ ਭਇਉ
ਪਟਣਾ ਸ਼ਹਿਰ ਵਿਖੇ ਭਵ ਲਇਉ

ਅੰਤਰਾ

ਮੁਰਪਿਤ ਪੂਰਬ ਕੀਅਸ ਪਿਆਨਾ
ਭਾਂਤ ਭਾਂਤ ਕੇ ਤੀਰਥ ਨਾਨਾਂ
ਤਹੀ ਪ੍ਰਕਾਸ ... ... ... ...
ਜਬਹੀ ਜਾਤ ਤ੍ਰਿਬੇਣੀ ਭਏ
ਪੁਨ ਦਾਨ ਦਿਨ ਕਰਤ ਬਿਤਏ
ਤਹੀ ਪ੍ਰਕਾਸ਼ ... ... ... ...

---

## ਸ਼ਬਦ ਨੰ: ੬

ਸਾਧੂ ਸੰਗ ਸਖਾਇਓ ਨਾਮ
ਸਗਲ ਮਨੋਰਥ ਪੂਰਨ ਕਾਮ
ਬੁਝਗਈ ਤ੍ਰਿਸਨਾ ਹਰ ਜਸਹਿ ਅਘਾਨੇ
ਜਪ ਜਪ ਜੀਵਾ ਸਾਰੰਗ ਪਾਨੇ
ਕਰਨ ਕਰਾਵਨ ਸਰਨ ਪਰਿਆ
ਗੁਰ ਪ੍ਰਸਾਦਿ ਸਹਿਜ ਘਰ ਪਾਇਆ
ਮਿਟਿਆ ਅੰਧੇਰਾ ਚੰਦ ਚੜ੍ਹਿਆ
ਲਾਲ ਜਵੇਹਰ ਭਰੇ ਭੰਡਾਰ
ਤੋਟ ਨ ਆਵੇ ਜਪ ਨਿਰੰਕਾਰ
ਅੰਮ੍ਰਿਤ ਸ਼ਬਦ ਪੀਵੇ ਜਨ ਕੋਇ
ਨਾਨਕ ਤਾਕੀ ਪਰਮ ਗਤ ਹੋਇ

## ਗਾਇਨ ਕਰਨ ਦਾ ਤਰੀਕਾ

ਅਸਥਾਈ

ਗੁਰਪ੍ਰਸਾਦਿ ਸਹਿਜ ਘਰ ਪਾਇਆ
ਮਿਟਿਆ ਅੰਧੇਰਾ ਚੰਦ ਚੜ੍ਹਿਆ ( ੨ )

ਅੰਤਰਾ

ਸਾਧੂ ਸੰਗ ਸਖਾਇਓ ਨਾਮ
ਸਗਲ ਮਨੋਰਥ ਪੂਰਨ ਕਾਮ
ਗੁਰਪ੍ਰਸਾਦਿ ... ... ... ... ... ...
ਕਰਨ ਕਰਾਵਨ ਸਰਨ ਪਰਿਆ
ਗੁਰ ਪ੍ਰਸਾਦਿ ਸਹਿਜ ਘਰ ਪਾਇਆ
ਮਿਟਿਆ ਅਧੇਰਾ ਚੰਦ ਚੜ੍ਹਿਆ
ਗੁਰਪ੍ਰਸਾਦਿ ... ... ... ...

## ਸ਼ਬਦ ੭

ਪੰਜ ਪਿਆਲੇ ਪੰਜ ਪੀਰ ਛਟਮ ਪੀਰ
ਬੈਠਾ ਗੁਰ ਭਾਰੀ ਅਰਜਨ ਕਾਇਆ
ਪਲਟ ਕੇ ਮੂਰਤ ਹਰ ਗੋਬਿੰਦ ਸਵਾਰੀ
ਚਲੀ ਪੀੜੀ ਸੋਢੀਆਂ ਰੂਪ ਦਿਖਲਾਵਨ
ਵਾਰੋ ਵਾਰੀ। ਦਲ ਭੰਜਨ ਗੁਰ ਸੂਰਮਾ
ਵਡ ਜੋਧ ਬਹੁ ਪਰਉਪਕਾਰੀ
ਪੁਛਨ ਸਿਖ ਅਰਦਾਸ ਕਰਛੇ ਮਹਿਲਾਂ
ਤਕ ਦਰਸ ਨਿਹਾਰੀ ॥ਅਗਮ ਅਗੋਚਰ
ਸਤਿਗੁਰੂ ਬੋਲੇ ਮੁਖ ਤੇ ਸੁਨੋ ਸੰਸਾਰੀ
ਕਲਜੁਗ ਪੀੜੀ ਸੋਢੀਆਂ ਨਿਹਚਲ
ਨੀਵ ਉਸਾਰ ਖਲਾਰੀ । ਜੁਗ ਜੁਗ
ਸਤਿਗੁਰ ਧਰੇ ਅਵਤਾਰੀ

## ਗਾਇਨ ਕਰਨ ਦਾ ਤਰੀਕਾ

---

ਅਸਥਾਈ

ਪੀਰ ਬੈਠਾ ਹਾਂ ਪੀਰ ਬੈਠਾ
ਪੀਰ ਬੈਠਾ ਗੁਰ ਭਾਰੀ ( ੨ )
ਅੰਤਰਾ
ਪੰਜ ਪਿਆਲੇ ਪੰਜ ਪੀਰ ਛਠਮ
ਪੀਰ ਬੈਠਾ ਗੁਰ ਭਾਰੀ
ਅਰਜਨ ਕਾਇਆ ਪਲਟ ਕੇ
ਮੂਰਤ ਹਰ ਗੋਬਿੰਦ ਸਵਾਰੀ
ਪੀਰ ਬੈਠਾ ... ... ... ...
ਚਲੀ ਪੀੜ੍ਹੀ ਸੋਢੀਆਂ ਰੂਪ
ਦਿਖਾਵਨ ਵਾਰੋ ਵਾਰੀ
ਪ੍ਰੀਤ ... ... ... ...

---

## ਸ਼ਬਦ ੮

ਭਾਗ ਠੜੇ ਹੈ ਸੰਤ ਤੁਮਾਰੇ ਜਿਨ ਘਰ ਧਨ ਹਰ ਨਾਮਾ ॥ ਪਰਵਾਣ ਗਣੀ ਸੇਈ ਇਹ ਆਏ ਸਫ਼ਲ ਤਿਨਾਂ ਕੇ ਕਾਮਾ । ਮੇਰੇ ਰਾਮ ਹਰਜਨ ਕੇ ਹਉ ਬਲ਼ ਜਲਈ । ਕੇਸਾਂ ਕਾਕਾ ਚਵਰ ਢੁਲਾਵਉ ਚਰਨ ਧੂੜ ਮੁਖ ਲਾਈਂ ॥ ਜਨਮ ਮਰਨ ਦਹੂ ਮੈ ਨਹੀਂ ਜਨ ਪਰ ਉਪਉਪਕਾਰੀ ਆਏ ਜੀ ਦਾਨ ਦੇਹ ਭਗਤੀ ਲਾਇਨ ਹਰ ਸਿਉ ਲੈਨ ਮਿਲਾਏ । ਸਚਾ ਅਮਰ ਸਚੀ ਪਾਤਸ਼ਾਹੀ ਸਚੇ ਸੇਤੀ ਰਾਤੇ ।ਸਚਾ ਸੁਖ ਸਚੀ ਵਡਿਆਈ ਜਿਸਕੇ ਸੇ ਤਿਨ ਜਾਤੇ।ਪਖਾ ਫੇਰਾਂ ਪਾਣੀ ਢੋਵਾ ਹਰਜਨ ਕੇ ਪੀਸਣ ਪੀਸ ਕਮਾਵਾਂ ਨਾਨਕ ਕੀ ਪ੍ਰਭ ਪਾਸ ਬਿਨੰਤੀ ਤੇਰੇ ਜਨ ਦੇਖਣ ਪਾਵਾਂ ॥

ਅਸਥਾਈ,ਮੇਰੋ ਰਾਮ ਹਰ ਜਨ ਕੇ,ਹਰ
ਜਨ ਕੇ, ਹਉ ਬਲ ਜਾਈ
ਅੰਤਰਾ ਕੇਸਾ ਕਾ ਕਰ ਚਵਰ ਢੁਲਾਵਉ
ਚਰਨ ਧੂੜ ਮੁਖ ਲਾਈ ਮੇਰੇ... ... ... ...
ਭਗਠੜੇ ਹਰ ਸੰਤ ਤੁਮਾਰੇ ਜਿਨ
ਘਰ ਧਨ ਹਰ ਨਾਮਾ ਮੇਰੇ... ... ... ...
ਪਰਵਾਣ ਗਣੀ ਸੇਈ ਇਹ
ਆਏ ਸਫਲ ਤਿਨਾ ਕੇ ਕਾਮਾ
ਮੇਰੇ ਰਾਮ... ... ... ...

## ਸ਼ਬਦ ਨੰ: ੯

ਹਮ ਘਰ ਸਾਜਨ ਆਏ
ਸਾਚੇ ਮੇਲ ਮਿਲਾਏ
ਸਹਿਜ ਮਿਲਾਏ ਹਰ ਮਨ ਭਾਏ
ਪੰਚ ਮਿਲੇ ਸੁਖ ਪਾਇਆ
ਸਾਈ ਵਸਤ ਪ੍ਰਾਪਤ ਹੋਈ
ਜਿਸ ਸੇਤੀ ਮਨ ਲਾਇਆ
ਅਨ ਦਿਨ ਮੇਲ ਭਇਆ
ਮਨ ਮਾਨਿਆ ਘਰ ਮੰਦਰ
ਸੁਹਾਏ । ਪੰਚ ਸਬਦ ਧੁਨ
ਅਨਹਦ ਬਾਜੇ ਹਮ ਘਰ
ਸਾਜਨ ਆਏ

ਅਸਥਾਈ, ਹਮ ਘਰ ਸਾਜਨ ਆਏ
ਸਾਚੇ ਮੇਲ ਮਿਲਾਏ ਹਮ... ... ...
ਅੰਤਰਾ, ਸਹਿਜ ਮਿਲਾਏ ਹਰ ਮਨ
ਭਾਏ ਪੰਚ ਮਿਲੇ ਸੁਖ ਪਾਇਆ
ਸਾਈ ਵਸਤ ਪਰਾਪਤ ਹੋਈ
ਜਿਸ ਸੇਤੀ ਮਨ ਲਾਇਆ ਹਮ ... ...
ਹਮ ਘਰ ਸਾਜਨ ਆਏ ਸਾਚੇ
ਮੇਲ ਮਿਲਾਏ ਹਮ... ... ... ...

## ਸ਼ਬਦ ਨੰ: ੧੦

ਸਤਿਗੁਰ ਨਾਨਕ ਪ੍ਰਗਟਿਆ
ਮਿਟੀ ਧੁੰਧ ਜਗ ਚਾਨਣ ਹੋਇਆ
ਜਿਉ ਕਰ ਸੂਰਜ ਨਿਕਲਿਆ ਤਾਰੇ
ਛਪੇ ਅੰਧੇਰ ਪਲੋਆ।ਸਿੰਘ ਬੁਕੇ ਨਿਰ-
ਗਾਵਲੀ ਭਨੀ ਜਾਇ ਨ ਧੀਰ ਧਰੋਆ
ਜਿਥੇ ਬਾਬਾ ਪੈਰ ਧਰੇ ਪੂਜਾ ਆਸਣ
ਥਾਪਣ ਸੋਹਿਆ। ਸਿਧ ਆਸਣ
ਸਭ ਜਗਤ ਦੇ ਨਾਨਕ ਆਦਮਤੇ
ਜੇ ਕੋਆ। ਘਰ ਘਰ ਅੰਦਰ
ਧਰਮ ਸਾਲ ਹੋਵੇ ਕੀਰਤਨ ਸਦਾ
ਵਸੋਆ। ਬਾਬੇ ਤਾਰੇ ਚਾਰਚਕ
ਨਵ ਖੰਡ ਪ੍ਰਿਥਵੀ ਸਚਾ ਢੋਆ
ਗੁਰਮੁਖ ਕਲ ਵਿਚ ਪ੍ਰਗਟ ਹੋਆ

ਗਾਇਨ ਕਰਨ ਦਾ ਤਰੀਕਾ

ਅਸਥਾਈ,ਸਤਿਗੁਰ ਨਾਨਕਪ੍ਰਗਟਿਆ
ਮਿਟੀ ਧੁੰਧ ਜਗ ਚਾਨਣ ਹੋਇਆ(੨)
ਅੰਤਰਾ ਜਿਉ ਕਰ ਸੂਰਜ ਨਿਕਲਿਆ
ਤਾਰੇ ਛਪੈ ਅੰਧੇਰ ਪਲੋਇਆ
ਸਤਿਗੁਰ ... ... ... ... ... ...
ਸਿੰਘ ਬੁਕੇ ਮਿਰਗਾਵਲੀ ਭਨੀ
ਜਾਈ ਨ ਧੀਰ ਧਰੋਆ
ਸਤਿਗੁਰ ... ... ... ... ...

ਸ਼ਬਦ ੧੧

ਜਿੰਦੂ ਤੂ ਮੀਠੇ ਹਰ ਗੁਣ ਗਾਉ
ਸਚੇ ਸੇਤੀ ਰਤਿਆਂ ਮਿਲੇ ਨਿਥਾਵੇ
ਥਾਉ । ਹੋਰ ਸਾਦ ਸਭ ਫੀਕਿਆ
ਤਨ ਮਨਫਿਕਾ ਹੋਇ ।ਵਿਣ ਪਰਮੇਸਰ
ਜੋ ਕਰੇ ਫਿਟਸੁ ਜੀਵਣ ਸੋਇ
ਅੰਚਲ ਗਹਿ ਕੇ ਸਾਧਕਾ ਤਰਣਾ
ਇਹ ਸੰਸਾਰ। ਪਾਰਬ੍ਰਹਮ ਆਰਾਧੀਏ
ਉਧਰੇ ਸਬ ਪਰਵਾਰ। ਸਾਜਨ ਬਧ
ਸੁਮਿਤ੍ਰ ਸੋ ਹਰਨਾਮ ਹਿਰਦੇ ਦੇਹੁ।
ਅਉਗੁਣ ਸਬ ਵਿਸਰਾਏ ਕੇ ਪਰ
ਉਪਕਾਰ ਕਰੇ। ਮਾਲ ਖਜਾਨਾ ਬੇਹ
ਘਰ ਹਰ ਕੇ ਚਰਨ ਨਿਧਾਨਾ ਨਾਨਕ
ਜਾਚਕ ਦਰ ਤੇਰੇ ਪ੍ਰਭ ਤੁਧਨੋ ਮੰਗੇ
ਦਾਨ

ਅਸਥਾਈ । ਜਿੰਦੂ ਤੂੰ ਮੀਠੇ ਹਰ ਗੁਣ
ਜਿਦੂੰ ਤੂ ਮੀਠੇ ਹਰਗੁਣ ਜਿੰਦੂ ਤੂੰ ਮੀਠੇ ਹਰ
ਗੁਣ ਗਾ, ਸਚੇ ਸੇਤੀ ਰਤਿਆ
ਮਿਲੇ ਨਿਥਾਵੇ ਥਾਉ ( ੨ )
ਅੰਤਰਾ । ਹੋਰਸਾਦ ਸਬ ਫੀਕਿਆ ਤਨ
ਮਨ ਫਿਕਾ ਹੋਇ । ਤਨ ਮਨ ਫਿਕਾ ਹੋ
ਵਿਣ ਪ੍ਰੇਮ ਸਰ ਜੋ ਕਰੇ ਵਿਣ ਪਰਮੇਸਰ
ਜੋ ਕਰੇ ਫਿਟ ਸੁਜੀਵਣ ਸ਼ੋਇ
ਸਚੇ ਸੇਤੀ ਰਤਿਆ ... ... ... ...

## ਸ਼ਬਦ ਨੰ: ੧੨

ਧਨ ਧਨ ਹਮਾਰੇ ਭਾਗ ਘਰ ਆਇਆ
ਪਿਰ ਮੇਰਾ। ਸੋਹੇ ਬੰਕ ਦੁਆਰ ਸਗਲਾ
ਬਨ ਹਰਾ । ਹਰ ਹਰਾ ਸੁਆਮੀ
ਸੁਖਹਿ ਗਾਮੀ ਅਨੰਦ ਮੰਗਲ ਰਸਘਣਾ
ਨਵਲ ਨਵਤਨ ਨਾਹਿ ਬਾਲਾ ਕਵਨ
ਰਸਨਾ ਗੁਣ ਭਣਾ। ਮੇਰੀ ਸੇਜ ਸੋਹੀ
ਦੇਖ ਮੋਹੀ ਸਗਲ ਸਹਿਸਾ ਦੁਖ ਹਰਾ
ਨਾਨਕ ਪਇ ਅੰਪੈ ਮੇਰੀ ਆਸ ਪੂਰੀ
ਮਿਲੇ ਸੁਆਮੀ ਅਪਰਪਰਾ ।

ਅਸਥਾਈ

ਧਨ ਧਨ ਹਮਾਰੇ ਭਾਗ ਜੀ
ਘਰ ਆਇਆ । ਆਇਆ ਪਿਰ ਮੇਰਾ
ਘਰ ਆਇਆ । ਆਇਆ
ਪਿਰ ਮੇਰਾ । ਪਿਆਰੇ ਸੋਹੇ ਬੰਕ ਦੁਆਰ
ਜੀ ਪਿਆਰੇ ਸਗਲਾ ਸਗਲਾ ਬਨ ਹਰਾ
ਧਨ ਧਨ ... ... ...
ਅੰਤਰਾ, ਹਰ ਹਰਾ ਸੁਆਮੀ ਸੁਖਹਿ
ਗਾਮੀ ਅੰਨਦ ਮੰਗਲ ਰਸ ਘਣਾ ॥ ਧਨ ... ...
ਨਵਲ ਨਵਤਨ ਨਾਹਿ ਬਾਲਾ ਕਵਨ
ਰਨਾ ਗੁਨ ਭਣਾ ॥ ਧਨ ... ... ...

ਸ਼ਬਦ ਨੰ: ੧੩

ਦੀਨ ਦੁਨੀਆਂ ਦਰ ਕਮਦੇ ਆਂਪਰੀ ਰਖਸਾਰਿ ਮਾ। ਹਰ ਦੁਆਲਮ ਕੀਮਤੇ ਯਕ ਤਾਰ ਮੂਏਯਾਰਮਾਮ ਨ ਮੇ ਆਰੇਮ ਤਾਬੇਗਮਜ਼ਾਏਮਿਜ਼ ਗਾਹਿਉਯਕਹਿਗਾਹਿ ਜਾਂ ਫਿਜ਼ ਇਸ਼ ਬਸ ਬਵਦ ਦਰਕਾਰਿਮਾ। ਗਾਹਿਸੂਫੀਗਾਹਿਜਾਹਿਦਗਾਹਿਕਲੰਦਰ ਮੇ ਸ਼ਵਦਾ ਗਹਾਏ ਮੁਖਤਲਿਫ਼ ਦਾਰਦ ਬੁਤੇ ਆਯਾਰ ਮਾ। ਕਦਰ ਲਾਲੇ ਓ ਬਜੁਜ ਆਸ਼ਕ ਨਦਾਨਦਹੇਚ ਕਸ ਕੀਮਤੇ ਯਾਕੂਤ ਦਾਨਦ ਚਸ਼ਮਿ ਗੌਹਰ ਬਾਰਿਮਾ। ਹਰ ਨਫਸ ਗੋਇਆ ਬਯਾਦਿ ਨਰਗਸੇ ਮਖਮੂਰ ਓ ਬਾਦਾਹਾਏ ਸ਼ੌਕ ਮੇ ਨੋਸ਼ਦ ਦਿਲੇ ਹੁਸੀਆਰੇ ਮਾ।

ਅਸਥਾਈ

ਦੀਨ ਦੁਨੀਆਂ ਦਰ ਕਮੋਂਦੇ
ਆਂ ਪਰੀ ਰਖਸਾਰਿ ਮਾਂ (੨)
ਅੰਤਰਾ ਹਰ ਦੁਆਲਮ ਕੀਮਤੇ
ਯਕ ਤਾਰਿ ਮੂਏ ਯਾਰਿਮਾ ਦੀਨ... ... ...
ਗਾਹਿ ਸੂਫੀ ਗਾਹਿ ਜ਼ਾਹਿਦ ਗਾਹਿ
ਕਲੰਦਰ ਮੇ ਸਵਦ
ਰੰਗ ਹਾਏ ਮੁਖਤਲਿਫ ਦਾਰਦ
ਬੁਤੇ ਅਯਾਰਿ ਮਾਦੀਨ... ... ...

## ਸ਼ਬਦ ਨੰ: ੧੪

ਸੁਪਨੇ ਚਲਿਤ੍ਰ ਚਿਤ੍ਰ ਬਾਨ ਕੇ ਬਨੇ ਬਚਿਤ੍ਰ
ਪਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਏ ਹੈ
ਪਰਮ ਦਿਆਲ ਲਾਲ ਲੋਚਨ ਬਿਸਾਲ
ਮੁਖ ਬਚਨ ਰਸਾਲ ਮਧ ਮਧਰ ਪਿਲਾਏ
ਹੈ ਸੋਭਤ ਸਜਾਸਨ ਬਿਲਾਸਨ ਕੀ
ਅੰਕ ਮਾਲ ਪ੍ਰੇਮ ਰਸ ਬਿਸਮ ਹੋਇ
ਸਹਿਜ ਸਮਾਏ ਹੈ ਚਾਤ੍ਰਿਕ ਸ਼ਬਦ ਸੁਣ
ਅਖੀ ਉਘੜ ਗਈ ਭਈ ਜਲ ਮੀਨ
ਗਤ ਬ੍ਰਿਹੋ ਜਗਾਏ ਹੈ

---

ਅਸਥਾਈ

ਸੁਪਨੇ ਚਲਿਤ੍ਰ ਚਿਤ੍ਰ, ਬਨ
ਕੇ ਬਨੇ ਬਚਿਤ੍ਰ, ਪਵਨ ਪਵਿਤ੍ਰ, ਮਿਤ੍ਰ ਆਜ
ਮੋਰੇ ਆਏ ਹੈਂ ਸੁਪਨੇ ... ... ...

ਅੰਤਰਾ

ਪਰਮ ਦਿਆਲ ਲਾਲ ਲੋਚਨ
ਬਿਸਾਲ ਮੁਖ ਬਚਨ ਰਸਾਲ
ਮਧ ਮਧਰ ਪਿਲਾਏ ਹੈਂ। ਸਪਨੇ ... ... ...

ਸ਼ਬਦ ਨੰ: ੧੫

ਤਨੁਰੈਨੀ ਮਨੁ ਪੁਨਰਪ ਕਰਿਹਉਪਾਚਉ ਤਤੁ ਬਰਾਤੀ ॥ਰਾਮ ਰਾਇ ਸਿਉਭਾਵਰਿ ਲੈਹਉ ਆਤਮ ਤਿਹ ਰੰਗ ਰਾਤੀ ॥ ਗਾਉ ਗਾਉ ਰੀ ਦੁਲਹਨੀ ਮੰਗਲਚਾਰਾ। ਮੇਰੇ ਗ੍ਰਿਹ ਆਏ ਰਾਜਾ ਰਾਮ ਭਤਾਰਾ ॥੧॥ ਰਹਾਉ॥ ਨਾਭਿ ਕਮਲ ਮਹਿ ਬੇਦੀ ਰਚਿਲੇ ਬ੍ਰਹਮ ਗਿਆਨ ਉਚਾਰਾ ।ਰ ਮ ਰਾਇ ਸੋ ਦੂਲਹੁ ਪਾਇਓ ਅਸਵਡ ਭਾਗ ਹਮਾਰਾ ਸੁਰਿ ਨਰ ਮੁਨਿ ਜਨ ਕਉਤਕ ਆਏ ਕੋਟਿ ਤੇਤੀਸਿਉ ਜਾਨਾ ॥ਕਹਿ ਕਬੀਰ ਮੋਹਿ ਬਿਆਹਿ ਚਲੇ ਹੈ ਪੁਰਖ ਏਕ ਭਗਵਾਨਾ ।

## ਗਾਇਨ ਕਰਨ ਦਾ ਤਰੀਕਾ

---

ਅਸਥਾਈ

ਗਾਵੋ ਗਾਵੋ ਰੀ ਦੁਲਹਿ
ਨੀਆਂ। ਗਾਵੋ ਮੰਗਲ ਚਾਰ।
ਹਾਂ ਗਾਵੋ ਮੰਗਲ ਚਾਰ।
ਹਾਂ ਗਾਵੋ ਮੰਗਲ ਚਾਰ ਗਾਵੋ।
ਅੰਤਰਾ, ਤਨ ਰੈਨੀ ਮਨ ਪੁਨਰਪ ਕਰਿਅਹੁ
ਪਾਚਉ ਤਤ ਬਰਾਤੀ ਰਾਮ ਏ ਰਾਸਿਉ
ਭਾਵਰ ਲਹਿਉ ਆਤਮ ਤਿਹ ਰੰਗ
ਹਾਂ ਰੰਗ ਰਾਤੀ ਗਾਵੋ ... ... ...

## ਸ਼ਬਦ ੧੬

ਸਖੀ ਨਾਲ ਵਸਾਂ ਅਪਣੇ
ਨਾਹਿ ਪਿਆਰੇ ਮੇਰਾ ਮਨ ਤਨ ਹਰ
ਸੰਗ ਹਿਲਿਆ । ਸੁਣ ਸਖੀਏ ਮੇਰੀ
ਨੀਂਦ ਭਲੀ ਮੈ ਆਪਨੜਾ ਪਿਰ ਮਿਲਿਆ
ਭਰਮ ਖੋਇਆਂ ਸ਼ਾਂਤ ਸਹਿਜ ਸੁਆਮੀ
ਪਰਗਾਸ ਭਇਆ ਕੌਲ
ਖਿਲਿਆ । ਵਰ ਪਾਇਆ ਪ੍ਰਭ
ਅੰਤਰ ਜਾਮੀ ਨਾਨਕ ਸੁਹਾਗ
ਨ ਟਲਿਆ

ਅਸਥਾਈ। ਸੁਣ ਸਖੀਏ ਮੇਰੀ
ਨੀਂਦ ਭਲੀ ਮੈਂ ਆਪਨੜਾ ਪਿਰ
ਮਿਲਿਆ ਸਖੀ
ਮੈਂ ਆਪਨੜਾ ਪਿਰ ਮਿਲਿਆ ਹਾਂ
ਮੇਰੀ ਨੀਂਦ ਭਲੀ ... ... ... ਸੁਣ"
ਸਖੀ ਨਾਲ ਵਸਾਂ ਅਪਣੇ ਨਾਹਿ
ਪਿਆਰੇ ਮੇਰਾ ਮਨ ਤਨ ਹਰ ਸੰਗ
ਹਿਲਿਆ ਸਖੀ ਮੇਰੀ ਨੀਂਦ ... ... ...

## ਸ਼ਬਦ ਨੰ: ੧੭

ਹਲੇ ਯਾਰਾ ਹਲੇ ਯਾਰਾ ਖੁਸ਼ਖਬਰੀ
ਬਲ ਬਲ ਜਾਉ ਹਉ ਬਲ ਬਲ ਜਾਉ
ਨੀਕੀ ਤੇਰੀ ਬਿਗਾਰੀ ਅਲੇ ਤੇਰਾਨਾਉ
ਕੁਜਾ ਆਮਦ ਕੁਜਾਰਫ਼ਤੀ ਕੁਜਾ ਮੇਰਵੀ
ਦੁਆਰਕਾ ਨਗਰੀ ਰਾਸ ਬਦੋਈ।
ਖੂਬ ਤੇਹੀ ਪਗਰੀ ਮੀਠੇ ਤੇਰੇ ਬੋਲ
ਦੁਆਰਕਾ ਨਗਰੀ ਕਾਹੇ ਕੇ ਮਗੋਲ
ਚੰਦੀ ਹਜ਼ਾਰ ਆਲਮ ਏਕ ਲਖਾਨਾ
ਹਮ ਚਿਨੀ ਪਾਤਸਾਹ ਸਾਂਵਰੇ ਬਰਨਾ
ਅਸਪਤ ਗਜਪਤ ਨਾਹ ਨਰਿੰਦ
ਨਾਮੇ ਕੇ ਸੁਆਮੀ ਮੀਰ ਮੁਕੰਦ

ਗਾਇਨ ਕਰਨ ਦਾ ਤਰੀਕਾ

ਅ.ਸਥ ਈ, ਮੀਠੇ ਜੀ ਤੇਰੇ ਬੋਲ
ਤੇਰੇ ਬੋਲ ਤੇਰੇ ਬੋਲ ਖ਼ੂਬ ਤੇਰੀ ਪਗਰੀ
ਅੰਤਰਾ, ਹਲੇ ਯਾਰਾ ਹਲੇ ਯਾਰਾ
ਖੁਸ਼ਖਬਰੀ । ਬਲ ਬਲ ਜਾਉ ਜੀ
ਹਉ ਬਲ ਬਲ ਜ ਉ ਨੀਕ ਤੇਰੀ
ਬਿਗਾਰੀਅਲੇ ਤੇਰਾ ਨਾਉ
ਮੀਠੇ ਜੀ ... ... ... ... ... ...

## ਸ਼ਬਦ ਨੰ: ੧੮

ਸਖ਼ੀ ਆਉ ਸਖੀ ਵਸ ਆਓ ਸਖੀ ਅ.ਸੀ ਪਿਰ ਕਾ ਮੰਗਲ ਗਾਵਹਿ। ਤਜ ਮਾਣ ਸਖੀ ਤਜ ਮਾਣ ਸਖੀ ਮਤ ਅਪਣੇ ਪ੍ਰੀਤਮ ਭਾਵਹਿ।ਤਜ ਮਾਨ ਮੋਹ ਬਿਕਾਰ ਦੂਜਾ ਸੇਵ ਏਕ ਨਰਿੰਜਨੋ ਲਗ ਚਰਨ ਸ਼ਰਨ ਦਿਆਲ ਪ੍ਰੀਤਮ ਸਗਲ ਦੁਰਤ ਬਿਖੰਡਨੋ। ਹੋਇ ਦਾਸ ਦਸੀ ਤਜ ਉਦਾਸੀ ਬਹੁੜ ਬਿਧੀ ਨਹਿ ਧਾਵਉ। ਨਾਨਕ ਪੈਅੰਪੈ ਕਰੋ ਕਿਰਪਾ ਤਾਮ ਮੰਗਲ ਗਾਵਉ।

ਅਸਥਾਈ । ਅਸੀ ਪਿਰ ਕਾ ਮੰਗਲ

ਗ ਵਹਿ ਅਸੀ ਪਿਰਕਾ ਮੰਗਲ਼ ਗਾਵਹਿ

ਅੰਤਰਾ ਸਖੀ ਆਉ ਸਖੀ ਵਸ

ਆਉ ਸਖੀ ਅਸੀ ਪਿਰ ਕਾ ਮੰਗਲ

ਗਾਵਹਿ । ਅਸੀ ... ... ...

ਤਜ ਮਾਣ ਸਖੀ ਤਜ ਮਾਣ

ਸਖੀ ਮਤਿ ਅਪਨੇ ਪ੍ਰੀਤਮ ਭਾਵਹਿ

ਅਸੀ ... ... ... ... ...

## ਸ਼ਬਦ ੧੯

ਜਬ ਲੋ ਨਹੀ ਭਾਗ ਲਿਲਾਰ ਉਦੋ
ਤਬਲਉ ਭਰਮਤੇ ਫਿਰਤੇ ਬਹੁ ਧਾਇਓ
ਕਲਘੋਰ ਸਮੁੰਦ੍ਰ ਮੈ ਬੂਡਤ ਥੇਕਬਹੂਮਿਟ
ਹੈ ਨਹੀ ਰੇ ਪਛ ਤਾਇਓ ਤਤ ਬਿਚਾਰ
ਯੋ ਹੈ ਮਥਰਾ ਜਗਤਾਰਨ ਕੋ ਅਵਤਾਰ
ਬਨਾਇਓ ਜਪਿਓ ਜਿਨ ਅਰਜਨ ਦੇਵ
ਗੁਰੂ ਫਿਰ ਸੰਕਟ ਜੋਨ ਗਰਭ
ਨਹਿ ਆਇਓ

## ਗਾਇਨ ਕਰਨ ਦਾ ਤਰੀਕਾ

ਅਸਥਾਈ, ਜਪਿਉ ਜਿਨ ਅਰਜਨ
ਜਪਿਉ ਜਿਨ ਅਰਜਨ ਦੇਵ ਗੁਰੂਫਿਰ
ਸੰਕਟ ਜੋਨ ਗਰਭ ਨਹੀ ਆਇਓ
ਅੰਤਰਾ, ਕਲ ਘੋਰ ਸਮੁੰਦਰ ਮੇਂ ਬੂਡਤ
ਥੇ ਕਬਹੂ ਮਿਟ ਹੈ ਨਹੀ ਰੇ ਪਛਤਾ... ... ...
ਇਓ ਜਪਿਓ... ... ... ... ...

## ਸ਼ਬਦ ਨੰ: ੨੦

ਏਕ ਜੋਤ ਏਕਾ ਮਿਲੀ ਕਿੰਬਾ ਹੋਇਮ ਹੋਇ
ਜਿਤ ਘਟ ਨਾਮ ਨ ਉਪਜੇ ਫੂਟ ਮਰੇ ਜਨ ਸੋਇ
ਸਾਂਵਲ ਸੁੰਦਰ ਰਾਮਈਆ ਮੇਰਾ ਮਨ ਲਾਗਾ ਹੈ
ਤੋਹਿ-ਸਾਧ ਮਿਲੇ ਸਿਧ ਪਾਈਏ ਕਿ ਇਹ
ਜੋਗ ਕਿ ਭੋਗ-ਦੋ ਮਿਲ ਕਾਰਜ ਉਪਜੇ ਰਾਮ
ਨਾਮ ਸੰਜੋਗ। ਲੋਕ ਜਾਣੇ ਇਹ ਗੀਤ ਹੈ ਇਹ
ਤੋ ਬ੍ਰਹਮ ਬੀਚਾਰ। ਜਿਉ ਕਾਸੀ ਉਪਦੇਸ
ਹੋਇ ਮਾਨਸ ਮਰਤੀ ਬਾਰ। ਕੋਈ ਗਾਵੇ
ਕੋ ਸੁਣੇ ਹਰਨਾਮ ਚਿਤ ਲਾਏ ਕਹਿਤ
ਕਬੀਰ ਸੰਸਾ ਨਹੀ ਅੰਤ ਪਰਮ ਗਤ
ਪਾਏ

---

### ਅਸਥਾਈ

ਸਾਵਲ ਸੁੰਦ੍ਰ ਰਾਮਈਆ
ਮੇਰਾ ਮਨ ਲਾਗਾ ਤੋਹਿ ।

ਅੰਤਰਾ, ਏਕ ਜੋਤ ਏਕਾ ਮਿਲੀ
ਕਿੰਬਾ ਹੋਇਮ ਹੋਇ । ਜਿਤ ਘਟ ਨਾਮ
ਨ ਊਪਜੇ ਫੂਟ ਮਰੇ ਜਨ ਸੋਇ
ਸਾਵਲ ਸੁੰ... ... ... ...

---

## ਸ਼ਬਦ ੨੧

ਜਿਉ ਜਲ ਮੈ ਜਲ ਆਇ ਖਟਾਨਾ

ਤਿਉ ਜੋਤੀ ਸੰਗ ਜੋਤ ਸਮਾਨਾ

ਮਿਟ ਗਏ ਗਵਨ ਪਾਏ ਬਿਸਰਾਮ

ਨਾਨਕ ਪ੍ਰਭੁ ਕੈ ਸਦ ਕੁਰਬਾਨ॥

-:o:-

ਅਸਥਾਈ

ਜਿਉ ਜਲ ਮੈ ਜਲ
ਤਿਉ ਜੋਤੀ ਸੰਗ ਜੋਤ ਸਮਾਨਾ

ਅੰਤਰਾ, ਤਿਉ ਜੋਤੀ (੨

ਮਿਟ ਗਏ ਗਵਨ ਪਾਏ
ਬਿਸਰਾਮ
ਨਾਨਕ ਪ੍ਰਭੁ ਕੈ ਸਦ ਕੁਰਬਾਨ
ਜਿਉ... ... ... ...

ਸ਼ਬਦ ਨੰ: ੨੨

ਸੂਰਜ ਕਿਰਣਿ ਮਿਲਿ ਜਲ ਕਾ ਜਲ ਹੂਆ ਰਾਮ। ਜੋਤੀ ਜੋਤਿ ਰਲੀ ਸੰਪੂਰਨ ਥੀਆ। ਬ੍ਰਹਮੁ ਦੀਸੈ ਬ੍ਰਹਮ ਸੁਣੀਐ ਏਕ ਏਕ ਵਖਾਣੀਏ। ਆਤਮ ਪਸਾਰਾ ਕਰਨ ਹਾਰਾ ਪ੍ਰਭ ਬਿਨਾ ਨਹਿ ਜਾਣੀਐ ਆਪਿ ਕਰਤਾ ਆਪਿ ਭੁਗਤਾ ਆਪ ਕਾਰਣੁ ਕੀਆ। ਬਿਨਵੰਤ ਨਾਨਕ ਸੇਈ ਜਾਣਹਿ ਜਿਨੀ ਹਰਿ ਰਸੁ ਪੀਆ

## ਗਾਇਨ ਕਰਨ ਦਾ ਤਰੀਕਾ

---

### ਅਸਥਾਈ

ਜੀ ਸੂਰਜ ਕਿਰਣ ਮਿਲੇ
ਜਲ ਕਾ ਜਲ ਹੂਆ ਰਾਮ(੨)
ਅੰਤਰਾ, ਜੋਤੀ ਜੋਤ ਮਿਲੀ ਸੰਪੂਰਨ
ਥੀਆ ਜੀ ਸੂਰਜ ... ... ...
ਬ੍ਰਹਮ ਦੀਸੈ ਬ੍ਰਹਮ ਸੁਣੀਐ
ਏਕ ਏਕ ਵਖਾਣੀਐ। ਆਤਮ ਪਸਾਰਾ
ਕਰਣ ਹਾਰਾ ਪ੍ਰਭ ਬਿਨਾ ਨਹਿ ਜਾਣੀਐ
ਜੀ ਸੂਰਜ ... ... ...

---

---

ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥ ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥ ਅਜੈ ਚਵਰੁ ਸਿਰਿ ਢੁਲੈ ਨਾਮ ਅੰਮ੍ਰਿਤ ਮੁਖ ਲੀਅਉ ॥ ਗੁਰ ਅਰਜਨ ਸਿਰ ਛਤ੍ਰ ਆਪ ਪ੍ਰਮੇਸਰਦੀਅਉ ॥ ਮਿਲ ਨਾਨਕ ਅੰਗਦ ਅਮਰ ਗੁਰਗੁਰੁ ਰਾਮ ਦਾਸ ਹਰ ਪਹਿ ਗਯਉ ॥ ਹਰਿਬੰਸ ਜਗਤਿ ਜਸ ਸੰਚਰਉ ਸੁ ਕਵਨ ਕਹੈ ਸ੍ਰੀ ਗੁਰ ਮੋਯਉ ॥ ਦੇਵ ਪੁਰੀ ਮੈ ਗਯਿਉ ਆਪ ਪ੍ਰਮੇਸਰ ਭਾਯਿਉ ॥ ਹਰਿ ਸਿੰਘਾਸਣ ਦੀਅਉ ਸ੍ਰੀ ਗੁਰੁ ਤਹਿ ਬਿਠਾਯਿਉ॥ ਰਹਿਸ ਕੀਓ ਸੁਰ ਦੇਵ ਤੋਹਿ ਜਸ ਜੈ ਜੈ ਜੰਪਹਿ ਅਸੁਰ ਗਏ ਤੇ ਭਾਗ ਪਾਪ ਤਨ ਭੀਤਰ ਕੰਪਹਿ ਕਾਟੇ ਸੁਪਾਪ ਤਿਨ ਨਰਹੁ ਕੇਗੁਰੂਰਾਮਦਾਸਜਿਨ ਪਾਯਉ ॥ ਛਤ੍ਰ ਸਿੰਘਸਣ ਪ੍ਰਿਥਮੀ ਗੁਰ ਅਰਜਨ ਕਉ ਦੇ ਆਇਅਉ ॥

---

ਅਸਥਾਈ

ਦੇਵ ਪੁਰੀ ਮੈ ਗਾਜਉ ਆਪ ਪਰਮੇਸਰ ਭਾਇਉ। ਪਿਆਰੇ ਹਰ ਸਿੰਘਾਸਣ ਦੀਉ ਸ੍ਰੀ ਗੁਰ ਤਾਹਿ ਬਿਠਾਇਉ ਦੇਵ... ... ... ...

ਅੰਤਰਾ, ਅਜੈ ਗੰਗ ਜਲ ਅਟਲ ਸਿਖ ਸੰਗਤ ਸਭ ਨਾਵੈ। ਪਿਆਰੇ ਨਿਤ ਪੁਰਾਣ ਬਾਚੀਏ ਵੇਦ ਬ੍ਰਹਮਾ, ਮੁਖ ਗਾਵੈ ਦੇਵ... ... ... ... ... ... ...

## ਸ਼ਬਦ ੨੬

ਰਾਮ ਦਾਸ ਸਰੋਵਰਿ ਨਾਤੇ ॥ ਸਭਿ ਉਤਰੇ
ਪਾਪ ਕਮਾਤੇ ॥ ਨਿਰਮਲ ਹੋਇ ਕਰਿ ਇਸ਼ਨਾਨਾ
ਗੁਰਿਪੂਰੇ ਕੀਨੇ ਦਾਨਾ॥ਸਭਿ ਕੁਸਲ ਖੇਮਿ ਪ੍ਰਭਿ
ਧਾਰੇ ॥ ਸਹੀ ਸਲਾਮਤਿ ਸਭਿਥੋਕ ਉਬਾਰੇ
ਗੁਰ ਕਾ ਸਬਦ ਬੀਚਾਰੇ ॥ ਰਹਾਉ ॥
ਸਾਧ ਸੰਗਿ ਮਲੁ ਲਾਥੀ ॥ ਪਾਰ ਬ੍ਰਹਮੁ
ਭਇਉ ਸਾਥੀ ॥ ਨਾਨਕ ਨਾਮੁ ਧਿਆਇਆ
ਆਦਿ ਪੁਰਖ ਪ੍ਰਭੁ ਪਾਇਆ ॥

ਅਸਥਾਈ

ਰਾਮ ਦਾਸ ਸ੍ਰੋਵਰ ਨਾਤੇ
ਸਭਿ ਉਤਰੇ॥ ਪਾਪ ਕਮਾਤੇ। (੨)
ਅੰਤਰਾ, ਨਿਰਮਲ ਹੋਇ ਕਰ
ਇਸ਼ਨਾਨਾ। ਗੁਰ ਪੂਰੇ ਕੀਨੋ ਦਾਨਾ
ਰਾਮ ਦਾਸ ... ... ... ...
ਸਭ ਕੁਸਲ ਖੇਮ ਪ੍ਰਭ ਧਾਰੇ
ਸਹੀ ਸਲਾਮਤ ਸਭ ਥੋਕ ਉਬਾਰੇ
ਰਾਮ ਦਾਸ ... ... ... ...

## ਸ਼ਬਦ ਨੰ: ੨੫

ਮੰਗਲ ਸਾਜ ਭਇਆ ਪ੍ਰਭ ਆਪਨਾ
ਗਾਇਆ ਰਾਮ। ਅਬਨਾਸੀ ਵਰ ਸੁਣਿਆ
ਮਨ ਊਪਜਿਆ ਚਾਇਆ ਰਾਮ। ਮਨ ਪ੍ਰੀਤ ਲਾਗੈ
ਵਡੈ ਭਾਗੈ ਕਬ ਮਿਲੀਐ ਪੂਰਨ ਪਤੇ।
ਸਹਿਜ ਸਮਾਈਏ ਗੋਬਿੰਦ ਪਾਈਐ
ਦੇਹੁ ਸਖੀਏ ਮੋਹਿ ਮਤੇ। ਦਿਨ ਰੈਣ ਠਾਢੀ
ਕਰਉ ਸੇਵਾ ਪ੍ਰਭ ਕਵਨ ਜੁਗਤੀ ਪਾਇਆ
ਬਿਨ ਵੰਤ ਨਾਨਕ ਕਰੋ ਕਿਰਪਾ ਲੈਹੁ
ਮੋਹਿਲੜ ਲਾਇਆ।

---

ਅਸਥਾਬੀ

ਹਾਂ ਮੰਗਲ ਸਾਜ ਭਇਆ
ਜੀ ਭਇਆ। ਪ੍ਰਭ ਆਪਨਾ, ਆਪਨਾ ਗਾਇਆ
ਰਾਮ(੨)
ਅੰਤਰਾ, ਅਬਿਨਾਸੀ ਵਰ ਸੁਣਿਆ
ਹਾਂ ਮਨ, ਉਪਜਿਆ ਉਪਜਿਆ,
ਚਾਇਆ ਰਾਮ ਹਾਂ ਮੰਗਲ ... ... ... ...
ਮਨ ਪ੍ਰੀਤਿ ਲਾਗੈ, ਵਡੈ, ਭਾਗੈ, ਕਬ ਮਿਲੀ-
ਐ ਪੂਰਨ ਪਤੇ। ਹਾਂ ਮੰਗਲ ... ... ... ...

---

## ਸ਼ਬਦ ਨੰ: ੨੬

ਸਮ੍ਰਥਗੁਰੂਸਿਰਹਥ ਧਰਿਉ ਗੁਰ ਕੀਨੀ
ਕਿਰਪਾਹਰਨਾਮਦੀਉ । ਜਿਸਦੇਖਚਰਨ
ਅਘਨ ਹਰਿਉ । ਨਿਸ ਬਾਸਰ ਏਕ
ਸਮਾਨ ਧਿਆਨ ਸੁਨਾਮ ਸੁਨੇ ਸੁਤਭਾਨ
ਡਰਿਉ । ਭਣ ਦਾਸ ਸੁਆਸ ਜਗਤ
ਗੁਰੂ ਕੀ ਪਾਰਸ ਭੇਟ ਪਰਸ ਕਰਿਉ
ਰਾਮ ਦਾਸ ਗੁਰੂ ਹਰ ਸਤਿ ਕੀਉ
ਸਮ੍ਰਥ ਗੁਰੂ ਸਿਰ ਹਥ ਧਰਿਉ

ਅਸਥਾਈ

ਰਾਮ ਦਾਸ ਗੁਰੂ ਹਰ ਸਤਿ ਕੀਉ ॥

ਸਮ੍ਰਥ ਗੁਰੂ ਸਿਰ ਹਥ ਧਰਿਉ ( ੨ )

ਅੰਤਰਾ, ਸਮ੍ਰਥ ਗੁਰੂ ਸਿਰ ਹਥ ਧਰਿਉ

ਗੁਰ ਕੀਨੀ ਕਿਰਪਾ ਹਰ ਨਾਮ ਦੀਉ

ਰਾਮ ਦਾਸ ... ... ... ...

ਜਿਸ ਦੇਖ ਚਰਨ ਅਘਨ ਹਰਿਉ ਜਿਸ

ਦੇਖ ਚਰਨ ਅਘਨ ਹਰਿਉ ਰਾਮ ... ... ...

ਦਿਨ ਰਾਤੀ ਅਰਾਧੋ ਪਿਆਰੇ
ਨਿਮਖ ਨ ਕੀਜੇ ਢੀਲਾ । ਸੰਤ ਸੇਵਾ
ਕਰ ਭਾਵਨੀ ਲਾਈਏ ਤਿਆਗ ਮਾਨ
ਹਾਠੀਲਾ । ਮੋਹਿਨ ਪ੍ਰਾਨ ਮਾਨ ਰੰਗੀਲਾ ।
ਬਾਸ ਰਹਿਉ ਹੀਅਰੇ ਕੇ ਸੰਗੇ ਪੇਖ
ਮੋਹਿਉ ਮਨ ਲੀਲਾ । ਜਿਤ ਸਿਮ੍ਰਤ ਮਨ
ਹੋਤ ਅਨੰਦਾ ਉਤਰੇ ਮਨੋ ਜੰਗੀਲਾ ।
ਮਿਲਬੇ ਕੀ ਮਹਿਮਾ ਬਰਨ ਨ ਸਾਕਉ
ਨਾਨਕ ਪਰੇ ਪਰੀਲਾ ।

---

ਅਸਥਾਈ

ਰੰਗੀਲਾ ਜੀ ਮੋਹਿਨ ਪ੍ਰਾਨ
ਮਾਨ ਰੰਗੀਲਾ। ਜੀ ਮੋਹਿਨ ਪ੍ਰਾਨ ਮਾਨ
ਪ੍ਰਾਨ ਮਾਨ ਰੰਗੀਲਾ। ਹਾਂ ਹਾਂ ਪ੍ਰਾਨ ਮਾਨ
ਰੰਗੀਲਾ। ਰੰਗੀਲਾ ਜੀ ... ... ...
ਅੰਤਰਾ, ਦਿਨ ਰਾਤੀ ਅਾਰਾਧੋ ਪਿਆਰੇ
ਨਿਮਖ ਨ ਕੀਜੇ ਢੀਲਾ। ਪਿਆਰੇ ਸੰਤ
ਸੇਵਾ ਕਰ ਭਾਵਨੀ ਲਾਈਏ ਸੰਤ ( ੨ )
ਤਿਆਗ ਜੀ ਮਾਨ ਹਠੀਲਾ।
ਰੰਗੀਲਾ ਜੀ ... ... ... ...

---

## ਸ਼ਬਦ ਨੰ: ੨੮

ਮੇਰੀ ਸੰਗਤ ਪੋਚ ਸੋਚ ਦਿਨ ਰਾਤੀ
ਮੇਰਾ ਕਰਮ ਕੁਟਲਤਾ ਜਨਮ ਕੁਭਾਤੀ
ਰਾਮ ਗੁਸਈਆ ਜੀਅ ਕੇ ਜੀਵਨਾ,ਮੋਹਿ
ਨ ਬਿਸਾਰੋ ਮੈ ਜਨ ਤੇਰਾ ਮੇਰੀ ਹਰੋ
ਬਿਪਤ ਜਨ ਕਰੋ ਸੁਭਾਈ ਚਰਨ ਨ
ਛਾਡਉ ਸਰੀਰ ਕਲ ਜਾਈ
ਕਹਿ ਰਵਿਦਾਸ ਪਰਉ ਤੇਰੀ ਸਾਭਾ
ਬੇਗ ਮਿਲੋ ਜਨ ਕਰ ਨ ਬਿਲਾਂਭਾ

## ਗਾਇਨ ਕਰਨ ਦਾ ਤਰੀਕਾ

---

### ਅਸਥਾਈ

ਮੋਹਿ ਨ ਬਿਸਾਰੋ ਮੈ ਜਨ
ਤੇਰਾ ਮੋਹਿ ਨ ਬਿਸਾਰੋ ਹਾਂ ... ... ...
ਅੰਤਰਾ, ਮੇਰੀ ਸੰਗਤ ਪੋਚ ਸੋਚ ਦਿਨ
ਰਾਤੀ। ਮੇਰਾ ਕਰਮ ਕੁਟਲਤਾ ਜਨਮ ਕੁਭਾਤੀ
ਮੋਹਿ ਨ ਬਿਸਾਰੋ ... ... ...
ਰਾਮ ਗੁਸਈਆ ਜੀ ਕੇ ਜੀਵਨਾ
ਮੋਹਿਨ ਬਿਸਾਰੋ ਮੈ ਜਨ ਤੇਰਾ
ਮੋਹਿ ... ... ...

---

## ਸ਼ਬਦ ੨੯

ਏਕ ਸਿਮਰ ਏਕ ਸਿਮਰ ਏਕ ਸਿਮਰ
ਪਿਆਰੇ। ਕਲ ਕਲੇਸ਼ ਲੋਭ ਮੋਹ
ਮਹਾਂ ਭਉਜਲ ਤਾਰੇ। ਸਾਸ ਸਾਸ
ਨਿਮਖ ਨਿਮਖ ਦਿਨਸ ਰੈਨ ਚਿਤਾਰੇ।
ਸਾਧ ਸੰਗ ਜਪ ਨਿਸੰਗ ਮਨੁ ਨਿਧਾਨ
ਧਾਰੇ। ਚਰਨ ਕਵਲ ਨਿਮਸਕਾਰ
ਗੁਨ ਗੋਬਿੰਦ ਬੀਚਾਰੇ। ਸਾਧ
ਜਨਾ ਕੀ ਰੇਨ ਨਾਨਕ ਮੰਗਲ ਸੂਖ
ਸਾਧਾਰੇ

ਗਾਇਨ ਕਰਨ ਦਾ ਤਰੀਕਾ

---

ਅਸਥਾਈ

ਏਕ ਸਿਮਰ ਏਕ ਸਿਮਰ

ਏਕ ਸਿਮਰ ਪਿਆਰੇ ( ੨ )

ਅੰਤਰਾ, ਕਲ ਕਲੇਸ ਲੋਭ ਮੋਹ

ਮਹਾਂ ਭਉਜਲ ਤਾਰੇ ਏਕ ... ... ...

ਸਾਸ ਸਾਸ ਨਿਮਖ ਨਿਮਖ ਦਿਨ ਸੁ

ਰੈਨ ਚਿਤਾਰੇ ਏਕ ... ... ...

---

ਮੂ ਲਾਲਨ ਸਿਉ ਪ੍ਰੀਤ ਬਨੀ
ਤੋਰੀ ਨ ਤੂਟੇ ਛੋਰੀ ਨ ਛੂਟੇ ਐਸੀ
ਮਾਧੋ ਖਿਚ ਤਨੀ। ਦਿਨ ਸੁਰੈਨ ਮਨ
ਮਾਹਿ ਬਸਤ ਹੈ ਕਰ ਕਿਰਪਾ ਪ੍ਰਭ
ਅਪਨੀ। ਬਲ ਬਲ ਜਾਉ ਸ਼ਾਮ
ਸੁੰਦਰ ਕੋ ਅਕਥ ਕਥਾ ਜਾਕੀ
ਬਾਤ ਸੁਨੀ ॥ ਜਨ ਨਾਨਕ ਦਾਸਨ
ਦਾਸ ਕਹੀਅਤ ਹੈ ਤੂ ਕਰ ਕਿਰਪਾ
ਠਾਕਰ ਅਪਨੀ ॥

## ਗਾਇਨ ਕਰਨ ਦਾ ਤਰੀਕਾ

---

### ਅਸਥਾਈ

ਮੂ ਲਾਲਨ ਸਿਉ ਪ੍ਰੀਤ ਬਨੀ ।
ਤੋਰੀ ਨ ਤੂਟੇ ਛੋਰੀ ਨ ਛੂਟੇ ।
ਅੰਤਰਾ, ਤੋਰੀ ਨ ਤੂਟੇ ਛੋਰੀ ਨ ਛੂਟੇ ।
ਪਿਆਰੇ ਐਸੀ ਮਾਧੋ ਖਿੰਚ ਤਨੀ ।
ਮੂ ਲਾਲਨ ... ... ...
ਦਿਨ ਸੁਰੈਨ ਮਨ ਮਾਹਿ ਬਸਤ ਹੈ
ਕਰ ਕਿਰਪਾ ਪ੍ਰਭ ਜੀ ਅਪਨੀ
ਮੂ ਲਾਲਨ ... ... ...

---

## ਸ਼ਬਦ ਨੰ: ੩੧

---

ਦੋਇ ਦੋਇ ਲੋਚਨ ਪੇਖਾ । ਹਉ ਹਰ ਬਿਨ ਅਵਰ ਨ ਦੇਖਾਂ । ਨੈਨ ਰਹੇ ਰੰਗ ਲਾਈ । ਅਬ ਬੇਗਲ ਕਹਿਣ ਨ ਜਾਈ । ਹਮਰਾ ਭਰਮ ਗਇਆ ਭਉ ਭਾਗਾ ਜਬ ਰਾਮ ਨਾਮ ਚਿਤ ਲਾਗਾ । ਬਾਜੀ ਗਰ ਡੰਕ ਬਜਾਈ । ਸਭ ਖਲਕ ਤਮਾਸ਼ੇ ਆਈ ।ਬਾਜੀਗਰ ਸ੍ਵਾਂਗ ਸਕੇਲਾ ਅਪਨੇ ਰੰਗ ਰਵੈ ਅਕੇਲਾ । ਕਥਨੀ ਕਹਿ ਭਰਮ ਨ ਜਾਈ । ਸਭ ਕਥ ਕਥ ਰਹੀ ਲੁਕਾਈ ਜਾਕੋ ਗੁਰਮੁਖ ਆਪ ਬੁਝਾਈ । ਤਾਕੇ ਹਿਰਦੇ ਰਹਿਆ ਸਮਾਈ ॥ ਗੁਰ ਕਿੰਚਤ ਕਿਰਪਾ ਕੀਨੀ ।ਸਭ ਤਨ ਮਨ ਦੇ ਹਰ ਲੀਨੀ । ਕਹਿ ਕਬੀਰ ਰੰਗ ਰਾਤਾ ਮਿਲਿਓ ਜਗ ਜੀਵਨ ਦਾਤਾ ।

---

---

ਅਸਥਾਈ

ਬਾਜੀਗਰ ਡੰਕ ਬਜਾਈ।

ਸਭ ਖਲਕ ਤਮਾਸ਼ੇ ਆਈ। ਬਾਜੀ ( ੨ )

ਅੰਤਰਾ, ਹਾਂ ਜੀ ਦੋਇ ਦੋਇ ਲੋਚਨ ਪੇਖਾਂ

ਹਉ ਹਰਬਿਨ ਅਵਰ ਨ ਦੇਖਾਂ

ਬਾਜੀ ਗਰ ... ... ...

ਨੈਨ ਰਹੇ ਰੰਗ ਲਾਈ। ਅਬ ਬੇਗਲ

ਕਹਿਣ ਨ ਜਾਈ । ਬਾਜੀ ... ... ...

---

## ਸ਼ਬਦ ਨੰ: ੩੨

---

ਘਰ ਬਾਹਰ ਤੇਰਾ ਭਰਵਾਸਾ ਤੂ ਜਨ
ਕੈ ਹੈ ਸੰਗ ॥ ਕਰ ਕਿਰਪਾ ਪ੍ਰੀਤਮ
ਪ੍ਰਭ ਅਪਨੇ ਨਾਮ ਜਪੋ ਹਰ ਰੰਗ॥
ਜਨ ਕਉ ਪ੍ਰਭ ਅਪਨੇ ਕਾ ਤਾਣ
ਜੋ ਤੂ ਕਰਹਿ ਕਰਾਵਹਿ ਸੁਆਮੀ
ਸਾ ਮਸਲਤ ਪਰਵਾਣ॥ ਪਤ ਪਰਮੇਸਰ
ਗਤਿ ਨਾਰਾਇਣ ਧਨ ਗੁਪਾਲ
ਗੁਣ ਸਾਖੀ ॥ ਚਰਨ ਸਰਨ ਨਾਨਕ
ਦਾਸ ਹਰ ਹਰ ਸੰਤੀ ਇਹੁ ਬਿਧ
ਜਾਤੀ

---

ਅਸਥਾਈ

ਪ੍ਰਭ ਅਪਨੇ ਕਾ ਤਾਣ ਜਨ
ਕਉ ਪ੍ਰਭ ਅਪਨੇ ਕਾ ਤਾਣ (੨)

ਅੰਤਰਾ,

ਜੋ ਤੂ ਕਰਹਿ ਕਰਾਵਹਿ ਸੁਆਮੀ
ਸਾ ਮਸਲਤਿ ਪ੍ਰਵਾਣੁ । ਪ੍ਰਭ ... ... ... ...
ਘਰ ਬਾਹਰ ਤੇਰਾ ਭਰਵਾਸਾ ਤੂੰ
ਜਨ ਕੈ ਹੈ ਸੰਗਿ । ਕਰ ਕ੍ਰਿਪਾ ਪ੍ਰੀਤਮੁ
ਪ੍ਰਭ ਅਪੁਨੇ ਨਾਮ ਜਪੋ ਹਰ ਰੰਗਿ ।
ਪ੍ਰਭ ਅਪਨੇ ... ... ... ...

ਅਬਿਨਾਸੀ ਜੀਅਨ ਕੋ ਦਾਤਾ
ਸਿਮਰਤ ਸਭ ਮਲੁ ਖੋਈ ॥ ਗੁਣ
ਨਿਧਾਨ ਭਗਤਨ ਕਉ ਬਰਤਨਿ ਬਿਰਲਾ
ਪਾਵੈ ਕੋਈ ॥੧॥ ਮੇਰੇ ਮਨ ਜਪਿ ਗੁਰ ਗੋਪਾਲ
ਪ੍ਰਭੁ ਸੋਈ ॥ ਜਾਕੀ ਸਰਿਨ ਪਇਆਂ
ਸੁਖੁ ਪਾਈਏ ਬਾਹੁੜਿ ਦੂਖੁ ਨ ਹੋਈ ॥੧॥ ਰਹਾਉ
ਵਡਭਾਗੀ ਸਾਧ ਸੰਗੁ ਪਰਾਪਤਿ
ਤਿਨ ਭੇਟਤ ਦੁਰਮਤਿ ਖੋਈ ॥ ਤਿਨਕੀ
ਧੂਰਿ ਨਾਨਕੁ ਦਾਸੁ ਬਾਂਛੈ ਜਿਨ ਹਰਿ
ਨਾਮੁ ਰਿਦੈ ਪਰੋਈ ॥੨॥੫॥

## ਗਾਇਨ ਕਰਨ ਦਾ ਤਰੀਕਾ

---

ਅਸਥਾਈ

ਗੁਰ ਗੁਪਾਲ ਪ੍ਰਭੁ ਸੋਈ ਜਪਿ ਮਨ
ਗੁਰ ਗੁਪਾਲ ਪ੍ਰਭੁ ਸੋਈ ( ੨ )

ਅੰਤਰਾ,

ਜਾਕੀ ਸਰਣਿ ਪਾਇਆਂ ਸੁਖੁ
ਪਾਈਐ ਬਾਹੁੜਿ ਦੁਖੁ ਨ ਹੋਈ
ਗੁਰ ਗੁਪਾਲ ... ... ...
ਅਬਿਨਾਸੀ ਜੀਅਨ ਕੋ ਦਾਤਾ ਸਿਮ੍ਰਤ
ਸਭ ਮਲੁ ਖੋਈ।
ਗੁਰ ਗੁਪਾਲ ... ... ...

---

ਸ਼ਬਦ ਨੰ: ੩੪

ਮਿਲਉ ਸੰਤਨ ਕੈ ਸੰਗਿ ਮੋਹਿ
ਉਧਾਰਿ ਲੇਹੁ ॥ ਬਿਨਉ ਕਰਉ ਕਰ
ਜੋੜਿ ਹਰਿ ਹਰਿ ਨਾਮੁ ਦੇਹੁ ॥ ਹਰਿ ਨਾਮੁ
ਮਾਗਉ ਚਰਣ ਲਾਗਉ ਮਾਣੁ ਤਿਆਗਉ
ਤੁਮ ਦਇਆ । ਕਤਹੂੰ ਨ ਧਾਵਉ
ਸਰਣਿ ਪਾਵਉ ਕਰੁਣਾ ਮੈ ਪ੍ਰਭ ਕਰਿ
ਮਇਆ ॥ ਸਮਰਥ ਅਕਥ ਅਪਾਰ
ਨਿਰਮਲ ਸੁਣਹੁ ਸੁਆਮੀ ਬਿਨਉ ਏਹੁ ॥
ਕਰਿ ਜੋੜਿ ਨਾਨਕ ਦਾਨੁ ਮਾਗੈ ਜਨਮ
ਮਰਣ ਨਿਵਾਰਿ ਲੇਹੁ ॥ ੧ ॥

---

ਅਸਥਾਈ

ਮਿਲਉਸੰਤਨ ਕੈ ਸੰਗਿ ਮੋਹਿ
ਉਧਾਰਿ ਲੇਹੁ (੨)

ਅੰਤਰਾ

ਬਿਨਉ ਕਰਉ ਕਰ ਜੋੜਿ ਹਰਿ ਹਰਿ
ਨਾਮੁ ਦੇਹੁ–ਮਿਲਉ ... ... ... ...
ਹਰਿਨਾਮੁ ਮਾਗਉ–ਚਰਣ ਲਾਗਾਉ
ਮਾਨੁ ਤਿਆਗਉ ਤੁਮ ਦਇਆ
ਮਿਲਉ ... ... ...

## ਸ਼ਬਦ ਨੰ: ੩੫

ਮੇਰੇ ਮਨ ਮੁਖਿ ਹਰਿ ਹਰਿ ਹਰਿ ਬੋਲੀਐ
ਗੁਰਮੁਖਿ ਰੰਗਿ ਚਲੂਲੈ ਰਾਤੀ ਹਰਿ ਪ੍ਰੇਮ
ਭੀਨੀ ਚੋਲੀਏ ॥ ਰਹਾਉ ॥ ਹਉ ਫਿਰਉ
ਦਿਵਾਨੀ ਆਵਲ ਬਾਵਲ ਤਿਸੁ ਕਾਰਣਿ
ਹਰਿ ਢੋਲੀਏ । ਕੋਈ ਮੇਲੈ ਮੇਰਾ ਪ੍ਰੀਤਮ
ਪਿਆਰਾ ਹਉ ਤਿਸ ਕੀ ਗੁਲ ਗੋਲੀਐ
ਸਤਿ ਗੁਰ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ
ਪੀ ਝੋਲੀਐ ॥ ਗੁਰ ਪ੍ਰਸਾਦਿ ਜਨ ਨਾਨਕ
ਪਾਇਆ ਹਰਿ ਲਾਧਾ ਦੇਹ ਟੋਲੀਐ ॥

## ਗਾਇਨ ਕਰਨ ਦਾ ਤਰੀਕਾ

ਅਸਥਾਈ

ਮੇਰੇ ਮਨ ਮੇਰੇ ਮਨ ਮੁਖਿ
ਹਰਿ ਹਰਿ ਹਰਿ ਬੋਲੀਐ ( ੨ )

ਅੰਤਰਾ

ਗੁਰਮੁਖਿ ਰੰਗਿ ਚਲੂਲੈ
ਰਾਤੀ ਹਰਿ ਪ੍ਰੇਮ ਭੀਨੀ ਮੇਰੀ
ਚੋਲੀਐ ਮੇਰੇ ... ... ...
ਹਉ ਫਿਰਉ ਦਿਵਾਨੀ ਆਵਲ
ਬ ਵਲ ਤਿਸ ਕਾਰਨ ਹਰ
ਢੋਲੀਐ ਮੇਰੇ ... ... ...

## ਸ਼ਬਦ ਨੰ: ੩੬

ਮਾਈ ਮੋਹਿ ਪ੍ਰੀਤਮੁ ਦੇਹੁ ਮਿਲਾਈ ॥
ਸਗਲ ਸਹੇਲੀ ਸੁਖ ਭਰਿ ਸੂਤੀ ਜਿਹਿ ਘਰ
ਲਾਲ ਬਸਾਈ ॥ ਰਹਾਉ ॥ ਮੋਹਿ ਅਵਗੁਨ ਪ੍ਰਭੁ ਸਦਾ
ਦਿਆਲਾ ਮੋਹਿ ਨਿਰਗੁਨਿ ਕਿਆ ਚਤੁਰਾਈ ॥
ਕਰਉ ਬਰਾਬਰਿ ਜੋ ਪ੍ਰਿਅ ਸੰਗਿ ਰਾਤੀ ਇਹੁ
ਹਉਮੈ ਕੀ ਢੀ ਠਾਈ ॥ ਭਈ ਨਿਮਾਣੀ ਸਰਨਿ
ਇਕ ਤਾਕੀ ਗੁਰ ਸਤਿ ਗੁਰ ਪੁਰਖ ਸੁਖਦਾਈ
ਏਕ ਨਿਮਖ ਮਹਿ ਮੇਰਾ ਸਭੁ ਦੁਖੁ ਕਾਟਿਆ
ਨਾਨਕ ਸੁਖਿ ਰੈਨਿ ਬਿਹਾਈ ।

## ਗਾਇਨ ਕਰਨ ਦਾ ਤਰੀਕਾ

---

ਅਸਥਾਈ

ਮਾਈ ਮੋਹਿ ਪ੍ਰੀਤਮੁ
ਦੇਹੁ ਮਿਲਾਈ (੨)

ਅੰਤਰਾ

ਸਗਲ ਸਹੇਲੀ ਸੁਖਿ ਭਰਿ
ਸੁਤੀ ਜਿਹ ਘਰ ਲਾਲ ਬਸਾਈ
ਮਾਈ ਮੋ ... ... ...
ਮੋਹਿ ਅਵਗੁਨ ਪ੍ਰਭ ਸਦਾ ਦਿਆਲਾ
ਮੋਹਿ ਨਿਰਗੁਣਿ ਕਿਆ ਚਤੁਰਾਈ
ਮਾਈ ਮੋਹਿ ... ... ...

## ਸ਼ਬਦ ਨੰ: ੩੭

ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੇ
ਨਿਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ
ਬਾਰੈ ॥ ਰਹਾਉ ॥ ਊਠਤ ਬੈਠਤ ਸੋਵਤ ਜਾਗਤ ਇਹੁ
ਮਨੁ ਤੁਝਹਿ ਚਿਤਾਰੈ। ਸੂਖ ਦੂਖ ਇਸੁਮਨਕੀ ਬਿਰਥਾ
ਤੁਝ ਹੀ ਆਗੈ ਸਾਰੈ। ਤੂ ਮੇਰੀ ਓਟ ਬਲਿ
ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ।
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ
ਨਾਨਕ ਸੁਖ ਚਰਨਾਰੈ।

---

ਅਸਥਾਈ

ਪ੍ਰਭ ਜੀ ਤੂੰ ਮੇਰੇ ... ... ...
ਪ੍ਰਾਨ ਅਧਾਰੈ ( ੨ )

ਅੰਤਰਾ

ਨਿਮਸਕਾਰ ਡੰਡਉਤ ਬੰਦਨਾ
ਅਨਿਕ ਬਾਰ ਜਾਉ ਬਾਰੈ। ਪ੍ਰਭ ... ... ...
ਊਠਤ ਬੈਠਤ ਸੋਵਤ ਜਾਗਤ
ਇਹ ਮਨ ਤੁਝਹਿ ਚਿਤਾਰੈ।
ਪ੍ਰਭ ਜੀ ... ... ...

---

ਸ਼ਬਦ ਨੰ: ੩੮

ਮੈ ਅੰਧੁਲੇ ਕੀ ਟੇਕ ਤੇਗ ਨਾਮੁ ਖੁੰਦ ਕਾਰਾ।
ਮੈਂ ਗਰੀਬ ਮੈ ਮਸਕੀਨ ਤੇਰਾ ਨਾਮ ਹੈ ਅਧਾਰਾ।
॥ ੧ ॥ ਰਹਾਉ ॥ ਕਰੀਮਾਂ ਰਹੀਮਾਂ ਅਲਾਹ ਤੂ ਗਨੀ
ਹਾਜ਼ਰਾ ਹਜ਼ੂਰ ਦਰ ਪੇਸ਼ ਤੋ ਮਨੀ।
ਦਰਯਾਉ ਤੂੰ ਦਿਹੰਦ ਤੂ ਬਿਸੀਆਰ ਤੂ ਧਨੀ
ਦੇਹ ਲੇਹ ਏਕ ਤੂਦਿਗਰ ਕੋ ਨਹੀ। ਤੂ ਦਾਨਾ
ਤੂ ਬੀਨਾ ਮੈ ਬੀਚਾਰੁ ਕਿਆ ਕਰੀ ਨਾਮੇ ਕੇ
ਸੁਆਮੀ ਬਖਸੰਦ ਤੂੰ ਹਰੀ।

ਅਸਥਾਈ

ਮੈ ਅੰਧੁਲੇ ਕੀ ਟੇਕ ਤੇਰਾ।
ਨਾਮ ਖੁੰਦ ਕਾਰਾ ( ੨ )

ਅੰਤਰਾ

ਮੈ ਗਰੀਬ ਮੈ ਮਸਕੀਨ
ਤੇਰਾ ਨਾਮ ਹੈ ਅਧਾਰ। ਮੈ ... ... ...
ਕਰੀਮਾ ਰਹੀਮਾ ਅਲਾਹ ਤੂੰ ਗਨੀ
ਹਾਜ਼ਰਾਂ ਹਜੂਰ ਦਰ ਪੇਸ਼ ਤੋ ਮਨੀ
ਮੈ ... ... ...

## ਸ਼ਬਦ ਨੰ: ੩੯

---

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ । ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ । ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ । ਹਉਮੈ ਰੋਗ ਗਇਆ ਦੂਖੁ ਲਾਥਾ ਆਪੁ ਆਪੇ ਗੁਰਮੁਖਿ ਖਾਧਾ । ਅਕਾਲ ਮੂਰਤਿ ਵਰੁ ਪਾਇਆ ਅਬਨਾਸ਼ੀ ਨਾ ਕਦੇ ਮਰੈ ਨ ਜਾਇਆ । ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ।

---



---

ਅਸਥਾਈ

ਵੀਆਹੁ ਹੋਆ ਹਾਂ
ਵੀਆਹੁ ਹੋਆ ਮੇਰੇ ਬਾਬੁਲਾ
ਗੁਰਮੁਖੇ ਹਰਿ ਪਾਇਆ ( ੨ )

ਅੰਤਰਾ

ਅਗਿਆਨੁ ਅੰਧੇਰਾ ਕਟਿਆ
ਗੁਰ ਗਿਆਨੁ ਪ੍ਰਚੰਡੁ ਬਲਾਇਆ
ਵੀਆਹੁ ... ... ...
ਬਲਿਆ ਗੁਰ ਗਿਆਨੁ ਅੰਧੇਰਾ
ਬਿਨਸਿਆ ਹਰ ਰਤਨ ਪਦਾਰਥ
ਲਾਧਾ ਵੀਆਹੁ ... ... ...

---

## ਸ਼ਬਦ ਨੰ: ੪੦

ਹਲੇ ਯਾਂਰ ਹਲੇ ਯਾਂਰ ਖੁਸਿ ਖਬਰੀ।
ਬਲ ਬਲਿ ਜਾਂਉ ਹਉ ਬਲਿ ਬਲਿ ਜਾਂਉ ਨੀਕੀ
ਤੇਰੀ ਬਿਗਾਰੀਆਲੇ ਤੇਰਾ ਨਾਉ ॥ ਰਹਾਉ ॥ ਕੁਜਾ
ਆਮਦ ਕੁਜਾ ਰਫ਼ਤੀ ਕੁਜਾ ਮੇ ਰਵੀ ਦੁਆਰਕਾ ਨਗਰੀ
ਰਾਸਿ ਬਿਗੋਈ ਖੂਬ ਤੇਰੀ ਪਗਰੀ ਮੀਠੇ ਤੇਰੇ ਬੋਲ
ਦੁਆਰਕਾ ਨਗਰੀ ਕਾਹੇ ਕੇ ਮਗੋਲ ਚੰਦੀ ਹਜ਼ਾਰ
ਆਲਮ ਏਕਲਖਾਨਾ ਹਮ ਚਿਨੀ ਪਾਤਸ਼ਾਹ
ਸਾਂਵਲੇ ਬਰਨਾ ਅਸਪਤਿ ਗਜਪਤਿ ਨਰਹ ਨਰਿੰਦ
ਨਾਮੇ ਕੇ ਸੁਆਮੀ ਮੀਰ ਮੁਕੰਦ।

ਅਸਥਾਈ

ਮੀਠੇ ਜੀ ਤੇਰੇ ਬੋਲ। ਤੇਰੇ ਬੋਲ
ਤੇਰੇ ਬੋਲ। ਖੂਬ ਤੇਰੀਪਗਰੀ (੨)
ਹਲੇ ਯਾਰਾ ਹਲੇ ਯਾਰਾ
ਖੁਸਖਬਰੀ। ਬਲ ਬਲ ਜਾਉ
ਜੀ ਹਉ ਬਲ ਬਲ ਜਾਉ। ਨੀਕੀ ਤੇਰੀ
ਬਿਗਾਰੀਆਲੇ ਤੇਰਾ ਨਾਉ।

ਮੀਠੇ ... ... ...

ਕੁਜਾ ਆਮਦ ਕੁਜਾ ਰਫ਼ਤੀ ਕੁਜਾ ਮੇ
ਰਵੀ। ਦੁਆਰਕਾ ਨਗਰੀ ਰਾਸ
ਬਗੋਈ ਮੀਠੇ ... ... ...

## ਸ਼ਬਦ ਨੰ: ੪੨

ਪ੍ਰਭ ਤੇਰੇ ਪਗ ਕੀ ਧੂਰਿ ।
ਦੀਨ ਦਿਆਲ ਪ੍ਰੀਤਮ ਮਨ ਮੋਹਨ ਕਰਿ
ਕਰਪਾ ਮੇਰੀ ਲੋਚਾ ਪੂਰਿ । ਦਹਿ ਦਿਸ
ਰਵਿ ਰਿਹਾ ਜਸੁ ਤੁਮਰਾ ਅੰਤਰ ਜਾਮੀ
ਸਦਾ ਹਜ਼ੂਰਿ । ਜੋ ਤੁਮਰਾ ਜਸ ਗਾਵਹਿ
ਕਰਤੇ ਸੋ ਜਨ ਕਬਹੂ ਨ ਮਰਤੇ ਝੂਰ ।
ਬੰਧ ਬੰਧ ਬਿਨਸੇ ਮਾਇਆ ਕੇ ਸਾਧੂ
ਸੰਗਤ ਮਿਟੇ ਬਿਸੂਰ । ਸੁਖ ਸੰਪਤ ਭੋਗ
ਇਸ ਜੀਅ ਕੇ ਬਿਨੁ ਹਰਿ ਨਾਨਕ ਜਾਨੇ ਕੂਰ ।

# ਗਾਇਨ ਕਰਨ ਦਾ ਤਰੀਕਾ

---

ਅਸਥਾਈ

ਪ੍ਰਭ ਤੇਰੇ ਪਗ ਕੀ ਧੂਰਿ ।
ਹਾਂ ਪ੍ਰਭ ਜੀ ਤੇਰੇ ਪਗ ਕੀ ( ੨ )

ਅੰਤਰਾ,

ਦੀਨ ਦਿਆਲ ਪ੍ਰੀਤਮ
ਮਨ ਮੋਹਿਨ । ਹਾਂ ਮਨ ਮੋਹਨ
ਕਰ ਕਿਰਪਾ ਮੇਰੀ । ਹਾਂ ਲੋਚਾ
ਪੂਰ ਪ੍ਰਭ ... ... ...

---

## ਸ਼ਬਦ ਨੰ: ੪੫

ਰੇ ਮਨ ਰਾਮ ਸਿਉ ਕਰ ਪ੍ਰੀਤ।
ਸਰਵਨ ਗੋਬਿੰਦ ਗੁਨ ਸੁਨੋ ਅਰ
ਗਾਉ ਰਸਨਾ ਗੀਤ। ਕਰ ਸਾਧ ਸੰਗਤ
ਸਿਮਰ ਮਾਧੋ ਹੋਹੁ ਪਤਤ ਪੁਨੀਤ। ਕਾਲ
ਬਿਆਲ ਜਿਉ ਪਰਿਉ ਡੋਲਹਿ ਮੁਖ
ਪਸਾਰਹਿ ਮੀਤ। ਆਜ ਕਾਲ ਫੁਨ ਤੋਹਿ
ਗ੍ਰਸ ਹੈ ਸਮਝ ਰਾਖੋ ਚੀਤ। ਕਹੈ
ਨਾਨਕ ਰਾਮ ਭਜ ਲੈ ਜਾਤ ਅਉਸਰ ਬੀਤ।

## ਗਾਇਨ ਕਰਨ ਦਾ ਤਰੀਕਾ

ਅਸਥਾਈ

ਰੇ ਮਨ ਰਾਮ ਸਿਉ
ਕਰ ਪ੍ਰੀਤ ( ੨ )

ਅੰਤਰਾ

ਸਰਵਨ ਗੋਬਿੰਦ ਗੁਨ
ਸੁਨੋ ਅਰ ਗਾਊਂ ਰਸਨਾ ਗੀਤ
ਰੇ ਮਨ ... ... ...
ਕਰ ਸਾਧ ਸੰਗਤ ਸਿਮਰ ਮਾਧੋ
ਹੋਹੁ ਪਤਿਤ ਪੁਨੀਤ ਰੇ ... ... ...

ਕੁਚਿਲ ਕਠੋਰ ਕਪਟ ਕਾਮੀ ।
ਜਿਉ ਜਾਨੋਹਿ ਤਿਉ ਤਾਰ ਸੁਆਮੀ ॥ ੧ ॥ ਰਹਾਉ ॥
ਤੂੰ ਸਮ੍ਰਥ ਸਰਨ ਜੋਗ ਤੂੰ ਰਖ ਅਪਨੀ
ਕਲ ਧਾਰ । ਜਾਪ ਤਾਪ ਨੇਮ ਸੁਚ ਸੰਜਮ
ਨਹੀ ਇਨ ਬਿਧ ਛੁਟਕਾਰ ।
ਗਰਤ ਘੋਰ ਅੰਧ ਤੇ ਕਾਢੋ ਪ੍ਰਭੁ
ਨਾਨਕ ਨਦਰ ਨਿਹਾਰ ।

## ਗਾਇਨ ਕਰਨ ਦਾ ਤਰੀਕਾ

ਅਸਥਾਈ

ਕੁਚਿਲ ਕਠੋਰ ਕਪਟ ਕਾਮੀ ।
ਜਿਉ ਜਾਨਹਿ ਤਿਉ ਤਾਰ ਸੁਆਮੀ ( ੨ )

ਅੰਤਰ

ਤੂ ਸਮ੍ਰਥ ਸ਼ਰਨ ਜੋਗ
ਤੂੰ ਰਖ ਅਪਨੀ ਕਲ ਧਾਰ ।

ਕੁਚਲ ... ... ...

ਜਾਪ ਤਾਪ ਨੇਮ ਸੁਚ ਸੰਜਮ
ਨਹੀ ਇਨ ਬਿਧ ਛੁਟਕਾਰ

ਕੁਚਲ ... ... ...

## ਸ਼ਬਦ ਨੰ: ੪੫

ਜੈਸਾ ਸਤਿ ਗੁਰੁ ਸੁਣੀਦਾ ਤੈਸੋ ਹੀ
ਮੈ ਡੀਠੁ। ਵਿਛੁੜਿਆਂ ਮੇਲੇ ਪ੍ਰਭੂ
ਹਰਿ ਦਰਗਹਿ ਕਾ ਬਸੀਠੁ। ਹਰਨਾਮੋ
ਮੰਤ੍ਰ ਦ੍ਰਿੜਾਇਦਾ ਕਟੇ ਹਉਮੈ ਰੋਗੁ
ਨਾਨਕ ਸਤਿ ਗੁਰੁ ਤਿਨਾ ਮਿਲਾਇਆ
ਜਿਨਾ ਧੁਰੇ ਪਿਆ ਸੰਜੋਗ।

---

ਅਸਥਾਈ

ਜੈਸਾ ਜੀ ਸਤਿਗੁਰੁ ਸੁਣੀਦਾ
ਤੈਸੋ ਹੀ ਮੈ ਡੀਠ ( ੨ )

ਅੰਤਰਾ

ਵਿਛੜਿਆਂ ਮੇਲੇ ਪ੍ਰਭੂ
ਹਰਿ ਦਰਗਹਿ ਕਾ ਬਸੀਠੁ ।

ਜੈਸਾ .. ... ...

ਹਰਨਾਮੋ ਮੰਤ੍ਰ ਦ੍ਰਿੜਾਇਦਾ ਕਟੇ
ਹਉਮੈ ਰੋਗ ਜੈਸਾ ... ... ...

---

ਸ਼ਬਦ ਨੰ: ੪੬

ਆਵੋ ਸਜਣਾ ਹਉ ਦੇਖਾਂ ਦਰਸ਼ਨੁ
ਤੇਰਾ ਰਾਮ। ਘਰਿ ਆਪਨੜੈ ਖੜੀ
ਤਕਾਂ ਮੈ ਮਨਿ ਚਾਉ ਘਨੇਰਾ ਰਾਮ।
ਮਨਿ ਚਾਉ ਘਨੇਰਾ ਸੁਣਿ ਪ੍ਰਭ ਮੇਰਾ ਮੈ
ਤੇਰਾ ਭਰਵਾਸਾ। ਦਰਸ਼ਨੁ ਦੇਖ ਭਈ
ਨਿਹਕੇਵਲ ਜਨਮ ਮਰਨ ਦੁਖੁ
ਨਾਸਾ। ਸਗਲੀ ਜੋਤਿ ਜਾਤਾ ਤੂੰ
ਸੋਈ ਮਿਲਿਆ ਭਾਇ ਸੁਭਾਏ।
ਨਾਨਕ ਸਾਜਨ ਕਉ ਬਲ
ਜਾਈਐ ਸਾਚਿ ਮਿਲੇ ਘਰਿ
ਆਏ

## ਗਾਇਨ ਕਰਨ ਦਾ ਤਰੀਕਾ

---

### ਅਸਥਾਈ

ਆਵੋ ਸਾਜਨਾ
ਵੇਖਾਂ ਦਰਸ਼ਨ ਤੇਰਾ। ਆਵੋ ( ੨ )

### ਅੰਤਰਾ

ਆਪਨੜੇ ਘਰ ਖੜੀ
ਮੈ ਤਕਾਂ ਮੈ ਮਨ ਚਾਓ ਘਨੇਰਾ
ਆਵੋ ... ... ...
ਚਾਉ ਘਨੇਰਾ ਸੁਣ ਪ੍ਰਭ ਮੇਰਾ
ਮੈ ਤੇਰਾ ਭਰਵਾਸਾ।
ਆਵੋ ... ... ...

---

# ਸ਼ਬਦ ਨੰ: ੪੭

ਪੂਰੀ ਆਸਾ ਜੀ ਮਨਸਾ ਮੇਰੇ ਰਾਮ ।
ਮੋਹਿ ਨਿਰਗੁਣ ਜੀਉ ਸਭਿ ਗੁਣ ਤੇਰੇ ਰਾਮ ।
ਸਭਿ ਗੁਣ ਤੇਰੇ ਠਾਕੁਰ ਮੇਰੇ ਕਿਤ ਮੁਖਿ
ਤੁਧੁ ਸਾਲਾਹੀ । ਗੁਣ ਅਵਗੁਣ ਮੇਰਾ
ਕਿਛੂ ਨ ਬਿਚਾਰਿਆ ਬਖਸ਼ ਲੀਆ
ਖਿਨ ਮਾਹੀ । ਨਉ ਨਿਧਿ ਪਾਈ ਵਜੀ
ਵਾਧਾਈ ਵਾਜੇ ਅਨਹਦ ਤੂਰੇ
ਕਹੁ ਨਾਨਕ ਮੈ ਵਰੁ ਘਰਿ ਪਾਇਆ
ਮੇਰੇ ਲਾਥੇ ਜੀ ਜਗਲ ਵਿਸੂਰੇ ।

ਸਅਥਾਈ

ਮਨਸਾ ਜੀ ਮੇਰੇ ਰਾਮ
ਮੇਰੇ ਰਾਮ। ਹਾਂ ਪੂਰੀ ਆਸਾ ( ੨ )
ਮੋਹਿ ਨਿਰਗੁਣ ਜੀਉ ਸਬ
ਗੁਣ ਤੇਰੇ। ਸਬ ਗੁਣ ਤੇਰੇ ਠਾਕੁਰ
ਮੇਰੇ ਕਿਤ ਮੁਖ ਤੁਧ ਸਲਾਹੀ
ਜੀ ਪੂਰੀ ਆਸਾ। ਮਨਸਾ ... ... ...
ਗੁਣ ਅਵਗੁਣ ਮੇਰਾ ਕਛੂ ਨ
ਬੀਚਾਰਿਆ ਬਖਸ ਲੀਆ
ਖਿਨ ਮਾਹੀ ਮਨਸਾ ... ... ...

## ਸ਼ਬਦ ਨੰ: ੪੮

ਜਪ ਗੋਬਿੰਦ ਗੁਪਾਲ ਲਾਲ

ਰਾਮ ਨਾਮ ਸਿਮਰ ਤੂੰ ਜੀਵਹਿ ਫਿਰ

ਨ ਖਾਈ ਮਹਾਂ ਕਾਲ। ਕੋਟ ਜਨਮ

ਭ੍ਰਮਿ ਭ੍ਰਮਿ ਭ੍ਰਮਿ ਆਇਓ। ਵਡੇ

ਭਾਗ ਸਾਧ ਸੰਗੁ ਪਾਇਓ।

ਬਿਨ ਗੁਰ ਪੂਰੇ ਨਾਹੀ ਉਧਾਰੁ

ਬਾਬਾ ਨਾਨਕ ਆਖੇ ਇਹੁ ਬੀਚਾਰੁ।

ਅਸਥਾਈ

ਜਪ ਗੋਬਿੰਦ ਗੋਪਾਲ
ਲਾਲ ( ੨ )

ਅੰਤਰਾ,

ਰਾਮ ਨਾਮ ਸਿਮਰ ਤੂੰ
ਜੀਵਹਿ ਫਿਰ ਨ ਖਾਈ ਮਹਾਂ ਕਾਲ
ਜਪ ਗੋਬਿੰਦ ... ... ...
ਕੋਟ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ
ਵਡੇ ਭਾਗ ਸਾਧ ਸੰਗੁ ਪਾਇਓ
ਜਪ ... ... ...

## ਸ਼ਬਦ ੩੩

ਸੁਨੋਹੁ ਬਿਨੰਤੀਆ ਸੁਆਮੀ ਮੇਰੇ ਰਾਮ ।
ਕੋਟ ਅਪਰਾਧ ਭਰੇ ਭੀ ਤੇਰੇ ਚੇਰੇ ਰਾਮ ।
ਦੂਖ ਹਰਨ ਕਿਰਪਾ ਕਰਨ ਮੋਹਿਨ
ਕਲਿ ਕਲੇਸਹਿ ਭੰਜਨਾ। ਸਰਨਿ ਤੇਰੀ
ਰਖਿ ਲੇਹੁ ਮੇਰੀ ਸਰਬ ਮੈ ਨਿਰੰਜਨਾ।
ਸੁਨਤ ਪੇਖਤ ਸੰਗਿ ਸਭ ਕੈ ਪ੍ਰਭ ਨੇਰਹੂ
ਤੇ ਨੇਰੇ। ਅਰਦਾਸਿ ਨਾਨਕ ਸੁਨੋ
ਸੁਆਮੀ ਰਖਿ ਲੇਹੁ ਘਰ ਕੇ ਚੇਰੇ।

ਅਸਥਾਈ

ਸੁਨੋਹੁ ਬਿਨੰਤੀਆ

ਸੁਆਮੀ ਮੇਰੇ ਰਾਮ । ਸੁਆਮੀ ( ੨ )

ਅੰਤਰਾ

ਕੋਟ ਅਪਰਾਧ ਭਰੇ ਭੀ

ਤੇਰ ਚੇਰ ਰਾਮ । ਤੇਰੇ ਚੇਰੇ ਰਾਮ

ਸੁਨਹੁ ... ... ...

ਦੁਖ ਹਰਨ ਕਿਰਪਾ ਕਰਨ ਮੋਹਿਨ

ਕਲ ਕਲੇ ਸਹਿ ਭੰਜਨਾ ਸੁਨਹੁ ... ... ...

ਸ਼ਬਦ ਨੰ: ੫੦

ਮਾਗਉ ਰਾਮ ਤੇ ਇਕੁ ਦਾਨੁ ।
ਸਗਲ ਮਨੋਰਥ ਪੂਰਨ ਹੋਵਹਿ ਸਿਮਰਉ
ਤੁਮਰਾ ਨਾਮੁ ॥ ਰਹਾਉ ॥ ਚਰਨ ਤੁਮਾਰੇ ਹਿਰਦੈ ਵਾਸਹਿ
ਸੰਤਨ ਕਾ ਸੰਗ ਪਾਵਉ । ਸੋਗ ਅਗਨਿ ਮੈ
ਮਨ ਨ ਬਿਆਪੈ ਆਠ ਪਹਿਰ ਗੁਣ
ਗਾਵਉ । ਸੁਵਸਤ ਬਿਵਸਥਾ ਹਰਿ ਕੀ
ਸੇਵਾ ਮਧਯੰਤ ਪ੍ਰਭ ਜਾਪਣ
ਨਾਨਕ ਰੰਗ ਲਗਾ ਪਰਮੇਸਰ
ਬਾਹੁੜਿ ਜਨਮ ਨ ਛਾਪਣ

## ਗਾਇਨ ਕਰਨ ਦਾ ਤਰੀਕਾ

---

ਅਸਥਾਈ

ਮਾਗਉ ਰਾਮ ... ... ...
ਤੇ ਇਕ ਦਾਨ ( ੨ )

ਅੰਤਰਾ

ਸਗਲ ਮਨੋਰਥ ਪੂਰਨ
ਹੋਵਹਿ ਸਿਮਰਉ ਤੁਮਰਾ ਨਾਮ ।
ਮਾਗਉ ... ... ...
ਚਰਨ ਤੁਮਾਰੇ ਹਿਰਦੇ ਵਾਸਹਿ ਸੰਤਨ
ਕਾ ਸੰਗ ਪਾਵਉ ਸੋਗ ਅਗਨ ਮੈ
ਮਨ ਨ ਵਿਆਪੈ ਆਠ ਪਹਿਰ ਗੁਣ
ਗਾਵਉ । ਮਾਗਉ ... ... ...

---

# ਸ਼ਬਦ ਨੰ: ੪੨

ਮੋਤੀ ਤ ਮੰਦਰ ਊਸਰੇ ਰਤਨੀ ਤ ਹੋਇ ਜੜਾਉ
ਕਸਤੂਰਿ ਕੰਗੂ ਅਗਰ ਚੰਦਨ ਲੀਪ ਆਵੈ ਚਾਉ
ਮਤ ਦੇਖ ਭੂਲਾ ਵੀਸਰੈ ਤੇਰਾ ਚਿਤ ਨ ਆਵੈ ਨਾਉ
ਧਰਤੀ ਤ ਹੀਰੇ ਲਾਲ ਜੜਤੀ ਪਲੰਘ ਲਾਲ
ਜੜਾਉ। ਮੋਹਣੀ ਮੁਖ ਮਣੀ ਸੋਹੇ ਕਰੇ ਰੰਗ
ਪਸਾਉ। ਮਤਦੇਖ ਭੂਲਾ ਵੀਸਰੇ ਤੇਰਾ ਚਿਤ ਨ
ਆਵੈ ਨਾਉ। ਸਿਧ ਹੋਵਾਂ ਸਿਧ ਲਾਈ ਰਿਧ
ਆਖਾਂ ਆਉ। ਗੁਪਤ ਪ੍ਰਗਟ ਹੋਇ ਬੈਸਾਂ
ਲੋਕ ਰਾਖੇ ਭਾਉ। ਮਤਿ ਦੇਖ ਭੂਲਾ ਵੀਸਰੇ
ਤੇਰਾ ਚਿਤ ਨਾ ਆਵੇ ਨਾਉ। ਸੁਲਤਾਨ
ਹੋਵਾਂ ਮੇਲ ਲਸਕਰ ਤਖਤ ਰਾਖਾਂ ਪਾਉ
ਹੁਕਮ ਹਾਸਲ ਕਰੀ ਬੈਠਾ ਨਾਨਕਾ
ਸਭ ਵਾਉ।

ਗਾਇਨ ਕਰਨ ਦਾ ਤਰੀਕਾ

ਸਅਥਾਈ

ਮਤ ਦੇਖ ਭੂਲਾ ਵੀਸਰੇ
ਤੇਰਾ ਚਿਤ ਨ ਆਵੇ ਨਾਉ ( ੨ )

ਅੰਤਰਾ

ਮੋਤੀ ਤੇ ਮੰਦਰ ਊਸਰੇ ਰਤਨੀ
ਤ ਹੋਇ ਜੜਾਉ। ਕਸਤੂਰ ਕੁੰਗੂ
ਅਗਰ ਚੱਦਨ ਲੀਪ ਆਵੇ ਚਾਉ
ਮਤਿ ... ... ...
ਧਰਤੀ ਹੀਰੇ ਲਾਲ ਜੜਤੀ
ਪਲੰਘ ਲਾਲ ਜੜਾਉ।
ਮੋਹਣੀ ਮੁਖ ਮਣੀ ਸੋਹੇ ਕਰੇ
ਰੰਗ ਪਸਾਉ। ਮਤਿ ... ... ...

# ਆਦਰਸ਼ਕ ਸਿੰਘਣੀਆਂ

ਨਾਂਉ ਦੀ ਪੁਸਤਕ ਹੁਣੇ ਹੀ ਛਪ ਕੇ ਆਈ ਹੈ ਇਹ ਪੁਸਤਕ ਕੀ ਹੈ ਕੇਵਲ ਇਤਨਾ ਹੀ ਦਸ ਦੇਣਾ ਕਾਫੀ ਹੈ ਕਿ ਇਸਤ੍ਰੀਆਂ ਨੂੰ ਸਿਖਯਾ ਦੇਣ ਵਾਲੀ ਇਸ ਤੋਂ ਵਡੀ ਤੇ ਵਡਮਲੀ ਪੁਸਤਕ ਅਜੇ ਤਕ ਹੋਰ ਨਹੀ ਛਪੀ ਇਸ ਵਿਚ ਹਰੇਕ ਵਿਸ਼ੇ ਤੇ ਸਿਖਯਾ ਦਿਤੀ ਏ ਤੇ ਦਸਇਆ ਹੈ ਕਿ ਸਿੰਘਣੀਆਂ ਸੂਰਬੀਰਤਾ ਨਾਲ ਜੰਗਾਂ ਵਿਚ ਕਿਵੇਂ ਲੜੀਆਂ ਕਿਸਤ੍ਰਾਂ ਪਤੀ ਦੀ ਸੇਵਾ ਕਰਦੀਆਂ ਰਹੀਆਂ ਇਥੇ ਹੀ ਬਸ ਨਹੀ ਬਲਕੇ ਇਸਤਰੀਆਂ ਨੇ ਲਿਖਣ ਵਿਚ ਤੇ ਇੰਤਜ਼ਾਮੀ ਸੇਵਾ ਵਿਚ ਵੀ ਹਦ ਹੀ ਕਰ ਦਿਖਾਈ ਹੈ ਇਹ ਪੁਸਤਕ ਹਰੇਕ ਘਰ ਵਿਚ ਹੋਣੀ ਜਰੂਰੀ ਹੈ ਮੂਲ ਕੇਵਲ ੨॥) ਸਫੇ ੨੫੬ ਕਾਗਜ਼ ਛਪਾਈ ਜਿਲਦ ਗੈਟਅਪ ਸ਼ਾਨਦਾਰ ਹਥੋ ਹਥ ਵਿਕ ਰਹੀ ਹੈ।

ਮਗੌਣ ਦਾ ਪਤਾ

**ਨਰਿੰਜਨ ਸਿੰਘ ਐਂਡ ਸੰਨਜ਼**

**ਪੁਸਤਕਾਂ ਵਾਲੇ ਬਾਜਾਰ ਮਾਈ ਸੇਵਾਂ**

(੧੦੨)

ਸ੍ਰੀ ਅੰਮ੍ਰਿਤਸਰ

# ਭਗਤੀ ਤੇ ਸਿਮਰਣ

ਲੇਖਕ

ਸ੍ਰੀਮਾਨ ਮਾਸਟਰ ਤਾਰਾ ਸਿੰਘ ਜੀ ਬੀ. ਏ.

ਫ੍ਰੋਫੈਸਰ ਤੇਜਾ ਸਿੰਘ ਜੀ ਐਮ ਏ.

ਇਸ ਪੁਸਤਕ ਵਿਚ ਦਸਇਆ ਗਿਆ ਹੈ ਕਿ ਭਗਤੀ ਕਿਉਂ ਜਰੂਰੀ ਹੈ ? ਭਗਤੀ ਕਿਵੇਂ ਹੁੰਦੀ ਹੈ ? ਭਗਤੀ ਦੇ ਰਾਹ ਵਿਚ ਰਕਾਵਟਾਂ ? ਭਗਤੀ ਦਾ ਫਲ ਨਾਂ ਮਿਲਣ ਦਾ ਕਾਰਣ ?

ਸਿਮਰਣ ਸ਼ਕਤੀ ਤੇ ਉਸ ਦੇ ਚਮਤਕਾਰੇ, ਆਮ ਸਿਮਰਣ ਤੇ ਸ਼ੁਧ ਸਿਮਰਣ ਦਾ ਫਰਕ, ਸਿਮਰਣ ਦਾ ਸਾਧਨ ਤੇ ਉਸ ਦੀਆਂ ਬਰਕਤਾਂ, ਸਿਮਰਣ ਮਨੁਖ ਨੂੰ ਕਿਵੇਂ ਪੂਰਨ ਮਨੁਖ ਬਣਾ ਸਕਦਾ ਹੈ ?

ਲੇਖਕਾਂ ਨੇ ਉਪਰਲੇਆਂ ਸਿਧਾਤਾਂ ਨੂੰ ਗੁਰਮਤ ਅਨੁਸਾਰ ਵਿਦਵਤਾ ਭਰਪੂਰ ਢੰਗ ਨਾਲ ਸਮਝੋਣ ਦਾ ਯਤਨ ਕੀਤਾ ਹੈ ਜਿਸ ਤੋਂ ਮਾਮੂਲੀ ਸਮਝ ਦਾ ਆਦਮੀ ਵੀਲਾਭ ਉਠਾ ਸਕਦਾ ਹੈ ਮੁਲ ਕੇਵਲ ੧)ਜਿਲਦਸਣੇਹੈ।

## ਪਿਆਰੇ ਪਾਠਕ ਜਨੋ

ਜਿਵੇਂ ਕੇ ਇਸ ਗੁਟਕੇ ਦੇ ਵਾਚਣ ਨਾਲ ਆਪ ਜੀ ਨੂੰ ਪਤਾ ਲਗ ਹੀ ਗਿਆ ਹੈ ਕਿ ਗੁਰਬਾਣੀ ਦੇ ਸ਼ਬਦਾਂ ਨੂੰ ਨਵੀਨ ਅਜਕਲ ਦੀਆਂ ਤਰਜ਼ਾਂ ਨਾਲ ਲਾਕੇ ਸਿਖ ਸੰਗਤਾਂ ਦੀ ਰੁਚੀ ਨੂੰ ਗੁਰਬਾਣੀ ਨਾਲ ਨਹੂੰ ਲਗਾਉਣ ਦੀ ਕੋਸ਼ਸ਼ ਕੀਤਾਗਈ ਹੈ ਤੇ ਜੇਕਰ ਗੁਰੂ ਘਰ ਦੇ ਪ੍ਰੇਮੀਆਂ ਨੇ ਇਸ ਗੁਟਕੇ ਨੂੰ ਸਲਾਹਿਅ ਤੇ ਮੰਗ ਕੀਤੀ ਤ ਹੋਰ ਨਵੀਆਂ ਨਵੀਆਂ ਤਰਜ਼ਾਂ ਦਾ ਵਡਾ ਗੁਟਕਾ ਸ਼ੀਘਰ ਹੀ ਛਪਵਾ ਦਿਤਾ ਜਾਵੇਗਾ ਆਪ ਦੀ ਸ਼ੁਭ ਰਾਏ ਦੇ ਉਡੀਕਵਾਣ, ਅਸੀਂ ਹਾਂ।

**ਨਰਿੰਜਨ ਸਿੰਘ ਐਂਡ ਸੰਨਜ਼**

**ਪੁਸਤਕਾਂ ਤੇ ਗੁਟਕੇ ਛਾਪਣ ਵਾਲੇ**

**ਬਾਜ਼ਾਰ ਮਾਈ ਸੇਵਾਂ**

ਸ੍ਰੀ ਅੰਮ੍ਰਿਤਸਰ